ਤਰਕਸ਼ੀਲ ਸੁਸਾਇਟੀ ਪੰਜਾਬ ਦਾ ਤਰਜਮਾਨ

# ਤਰਕਸ਼ੀਲ

ਅੰਦਰ ਪੜ੍ਹੋ




ਸੰਪਾਦਕ : ਰਾਜਪਾਲ ਸਿੰਘ ਅੰਕ : ਸਤੰਬਰ-ਅਕਤੂਬਰ 1990 ਕੀਮਤ : 4 ਰੁਪਏ

# ਇਜਾਜ਼ਤ

## Permission

ਮੈਂ ਹੇਮ ਰਾਜ ਸਟੈਨੋ, ਮਾਲਕ ਅਤੇ ਪ੍ਰਕਾਸ਼ਕ 'ਤਰਕਸ਼ੀਲ' ਸਟਾਲਿਨਜੀਤ ਸਿੰਘ (ਪਿੰਡ ਤੇ ਡਾਕਖਾਨਾ ਡੋਡ, ਜਿਲ੍ਹਾ ਫ਼ਰੀਦਕੋਟ) ਨੂੰ ਤਰਕਸ਼ੀਲ ਦੇ ਸਾਰੇ ਅੰਕਾਂ ਦੀਆਂ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਦੀ ਇਜਾਜ਼ਤ ਦਿੰਦਾ ਹਾਂ। ਇਹ ਇਜਾਜ਼ਤ ਤਰਕਸ਼ੀਲ ਦੇ ਅੰਕਾਂ ਦੀਆਂ ਸਿਰਫ ਪੀ.ਡੀ.ਐੱਫ. ਫਾਈਲਾਂ ਬਣਾ ਕੇ ਆਨ-ਲਾਈਨ ਪਾਉਣ ਲਈ ਹੀ ਹੈ। ਤਰਕਸ਼ੀਲ ਦੀ ਸਮਗਰੀ ਦੇ ਕਾਪੀਰਾਈਟ ਅਤੇ ਹੋਰ ਸਾਰੇ ਹੱਕ ਤਰਕਸ਼ੀਲ ਸੋਸਾਇਟੀ ਪੰਜਾਬ ਦੇ ਹਨ।

I Hem Raj Steno, owner and publisher of Tarksheel, hereby grant permission to Stalinjit Singh (V.P.O. Doad, Distt. Faridkot) to upload online all issues of Tarksheel in PDF format. This permission is only for uploading issues online in PDF format. The copyright and all other rights for Tarksheel's content remains with Tarksheel Society Punjab (Regd).

ਦਸਤਖ਼ਤ – Signature ..........................

ਪਤਾ – Address : Tarksheel Bhawan

Tarksheel Chowk, Sanghera Bypass

BARNALA-148101 (Punjab)

ਮਿਤੀ - Date : 14-10-2022

**ਸੰਪਾਦਕੀ ਬੋਰਡ**

ਬਲਵਿੰਦਰ ਸਿੰਘ ਜਵੰਦਾ
ਰਮੇਸ਼ ਤਾਂਗੜੀ
ਅਵਤਾਰ ਗੋਂਦਾਰਾ
ਰਾਜਪਾਲ ਸਿੰਘ

**ਚਿੱਠੀ ਪੱਤਰ ਲਈ ਪਤਾ**

ਸੰਪਾਦਕ 'ਤਰਕਸ਼ੀਲ'
ਪੋਸਟ ਬਾਕਸ ਨੰ: 34
ਕੋਟਕਪੂਰਾ—151204

**ਚੰਦੇ ਭੇਜਣ ਲਈ ਪਤਾ**

ਅਵਤਾਰ ਗੋਂਦਾਰਾ, ਐਡਵੋਕੇਟ
ਜ਼ਿਲ੍ਹਾ ਕਚਿਹਰੀਆਂ,
ਫਰੀਦਕੋਟ।

**ਸਲਾਨਾ ਚੰਦਾ 20 ਰੁਪਏ**

**ਲਾਈਫ ਮੈਂਬਰਸ਼ਿਪ 200 ਰੁਪਏ**

**ਪ੍ਰਕਾਸ਼ਨ** :—ਅਵਤਾਰ ਗੋਂਦਾਰਾ ਨੇ ਬੈਰਨ ਪ੍ਰਿੰਟਿੰਗ ਪ੍ਰੈਸ ਜਲੰਧਰ ਤੋਂ ਛਪਵਾਕੇ ਤਰਕਸ਼ੀਲ ਸੁਸਾਇਟੀ ਪੰਜਾਬ ਵਾਸਤੇ ਫਰੀਦਕੋਟ ਤੋਂ ਪ੍ਰਕਾਸ਼ਿਤ ਕੀਤਾ।

*ਸੰਪਾਦਕੀ :*

# ਲਾਟਰੀਆਂ ਰਾਹੀਂ ਲੁੱਟ

ਪਿਛਲੇ ਕੁਝ ਅਰਸੇ ਤੋਂ ਲਾਟਰੀ ਦਾ ਧੰਦਾ ਬਹੁਤ ਫੈਲਿਆ ਹੈ। ਸ਼ਹਿਰਾਂ ਅਤੇ ਕਸਬਿਆਂ ਵਿਚ ਥਾਂ-ਥਾਂ ਤੇ ਲਾਟਰੀ ਟਿਕਟਾਂ ਵੇਚਣ ਵਾਲੇ ਰੌਲਾ ਪਾਉਂਦੇ ਵੇਖੇ ਜਾ ਸਕਦੇ ਹਨ। ਖਾਸ ਕਰ ਪਿਛਲੇ ਸਮੇਂ ਵਿਚ ਚਲਾਏ ਗਏ ਹਫਤਾ ਵਾਰੀ ਡਰਾਅ ਅਤੇ ਲਾਟਰੀ ਨਿਕਲਣ ਵਾਲੇ ਨੰਬਰ ਨਾਲ ਇਕ ਦੋ ਅੰਕ ਮੇਲ ਖਾ ਜਾਣ ਦੀ ਸੂਰਤ ਵਿਚ ਛੋਟੇ ਮੋਟੇ ਇਨਾਮ ਮਿਲਣ ਦੀ ਝਾਕ ਨੇ ਬਹੁਤ ਸਾਰੇ ਲੋਕਾਂ ਨੂੰ ਇਸਦੇ ਪੱਕੇ ਆਦੀ ਬਣਾ ਦਿੱਤਾ ਹੈ। ਇਹਨਾਂ ਲਾਟਰੀਆਂ ਰਾਹੀਂ ਕਾਲੇ ਧਨ ਨੂੰ ਚਿੱਟੇ ਬਦਲਣ ਦੀ ਕੋਸ਼ਿਸ਼ ਵੀ ਕੀਤੀ ਜਾਂਦੀ ਹੈ।

ਲਾਟਰੀ ਦਾ ਤੱਤ ਜੂਏ ਅਤੇ ਸੱਟੇ ਨਾਲੋਂ ਵੱਖਰਾ ਨਹੀਂ ਹੈ। ਇਸ ਵਿਚ ਆਦਮੀ ਬਿਨਾਂ ਕੋਈ ਕੰਮ ਕੀਤੇ ਅਮੀਰ ਹੋ ਜਾਣਾ ਲੋਚਦਾ ਹੈ। ਪਰ ਸਮੁੱਚੇ ਰੂਪ ਵਿਚ ਲਾਟਰੀ ਸਿਸਟਮ ਲਾਟਰੀ ਪਾਉਣ ਵਾਲੇ ਲੋਕਾਂ ਤੋਂ ਪੈਸੇ ਬਟੋਰਨ ਦਾ ਇਕ ਹੋਰ ਸਾਧਨ ਹੈ। ਕਿਉਂਕਿ ਲਾਟਰੀ ਚਲਾਉਣ ਵਾਲੀ ਅਜੈਂਸੀ ਵਲੋਂ ਇਨਾਮਾਂ ਅਤੇ ਲਾਟਰੀ ਟਿਕਟਾਂ ਦੀ ਗਿਣਤੀ ਦਾ ਅਨੁਪਾਤ ਇਸ ਤਰ੍ਹਾਂ ਰਖਿਆ ਜਾਂਦਾ ਹੈ ਜਿਸ ਨਾਲ ਉਸ ਅਜੈਂਸੀ ਨੂੰ ਵੱਡੇ ਮੁਨਾਫੇ ਹੁੰਦੇ ਹਨ। ਇਹਨਾਂ ਮੁਨਾਫਿਆਂ ਵਿਚੋਂ ਹੀ ਕਮਿਸ਼ਨ ਦੇ ਰੂਪ ਵਿਚ ਲਾਟਰੀ ਏਜੰਟਾਂ ਦਾ ਤੋਰੀ ਫੁਲਕਾ ਚਲਦਾ ਹੈ ਜਿਨ੍ਹਾਂ ਦੇ ਇਸ ਕੰਮ ਦਾ ਸਮਾਜ ਦੇ ਵਿਕਾਸ ਵਿਚ ਕਿਸੇ ਵੀ ਪੱਖੋਂ ਕੋਈ ਯੋਗਦਾਨ ਨਹੀਂ ਹੁੰਦਾ।

ਲਾਟਰੀ ਦਾ ਕਿੱਤਾ ਨਾ ਸਿਰਫ ਪਦਾਰਥਕ ਤੌਰ ਤੇ ਗੈਰ ਉਪਜਾਊ ਹੀ ਹੈ ਸਗੋਂ ਇਸਦਾ ਲੋਕਾਂ ਦੀ ਸੋਚ ਨੂੰ ਵਿਗਾੜਨ ਵਾਲਾ ਨਾਂਹ ਪੱਖੀ ਰੋਲ ਵੀ ਹੈ। ਲਾਟਰੀ ਰਾਹੀਂ ਲੋਕਾਂ ਨੂੰ ਕਿਸਮਤ ਦੇ ਚੱਕਰ ਵਿਚ ਪਾਇਆ ਜਾਂਦਾ ਹੈ ਅਤੇ ਇਸ ਚੱਕਰ ਵਿਚ ਪਏ ਲੋਕ ਹੋਰ ਅਨੇਕਾਂ ਅੰਧ ਵਿਸ਼ਵਾਸਾਂ ਅਤੇ ਸ਼ਗਨਾਂ-ਕੁਸ਼ਗਨਾਂ ਵਾਲੀ ਸੋਚ ਦਾ ਸ਼ਿਕਾਰ ਹੁੰਦੇ ਹਨ।

ਅਫਸੋਸ ਕਿ ਸਾਡੀ ਸਰਕਾਰ ਖੁਦ ਸਭ ਤੋਂ ਵੱਡੇ ਪੱਧਰ ਤੇ ਇਹ ਧੰਦਾ ਚਲਾਉਂਦੀ ਹੈ। ਨਾ ਸਿਰਫ ਲਾਟਰੀ ਸਿਸਟਮ ਸਗੋਂ ਰੈਡ ਕਰਾਸ ਦੇ ਮੇਲਿਆਂ ਵਿਚ ਸਕਿੱਲ ਗੇਮਜ਼ ਦੇ ਨਾਮ ਹੇਠ ਸ਼ਰ੍ਹੇਆਮ ਜੂਆ ਚਲਾਇਆ ਜਾਂਦਾ ਹੈ। ਇਹ ਸਕਿੱਲ ਗੇਮਜ਼ ਡਿਜ਼ਾਈਨ ਕਰਨ ਵਾਲਿਆਂ ਦੀਆਂ ਚਾਲਾਂ ਨੂੰ ਨਾ ਸਮਝਦੇ ਹੋਏ ਅਨੇਕਾਂ ਸਿੱਧੇ ਸਾਦੇ ਪੇਂਡੂ ਲੋਕ ਆਪਣੀ ਖੂਨ ਪਸੀਨੇ ਦੀ ਕਮਾਈ ਵਿਚੋਂ ਹਜ਼ਾਰਾਂ ਰੁਪਏ ਲੁਟਾ ਕੇ ਘਰੇ ਮੁੜਦੇ ਹਨ। ਅਨੇਕਾਂ ਜਥੇਬੰਦੀਆਂ ਅਤੇ ਲੋਕਾਂ ਵਲੋਂ ਕੀਤੇ ਜਾਂਦੇ ਵਿਰੋਧ ਦੇ ਬਾਵਜੂਦ ਸਰਕਾਰੀ ਪ੍ਰਸ਼ਾਸ਼ਨ ਦੁਆਰਾ ਪੁਲੀਸ ਦੀ ਸੁਰਖਿਆ ਲੈ ਕੇ ਇਹਨਾਂ ਨੂੰ ਚਲਾਇਆ ਜਾਂਦਾ ਹੈ, ਉਹੀ ਪੁਲੀਸ ਜੋ ਜੂਏ ਦੇ ਅੱਡਿਆਂ ਨੂੰ ਬੰਦ ਕਰਵਾਉਣ ਲਈ ਛਾਪੇ ਮਾਰਦੀ ਹੈ।

ਜਦ ਸਰਕਾਰ ਵਲੋਂ ਖੁਦ ਅਜਿਹੇ ਘਟੀਆ ਕਾਰੋਬਾਰ ਚਲਾਏ ਜਾਂਦੇ ਹੋਣ ਤਾਂ ਚਲਾਕ ਦਿਮਾਗ ਠੱਗ ਲੋਕਾਂ ਨੂੰ ਤਾਂ ਖੁਲ੍ਹੀ ਛੁੱਟੀ ਮਿਲ ਹੀ ਜਾਂਦੀ ਹੈ। ਪਿਛਲੇ ਸਮੇਂ ਵਿਚ ਕੁਝ ਅਜਿਹੇ ਵਿਅਕਤੀਆਂ ਵਲੋਂ ਲੋਕਾਂ ਤੋਂ ਪੈਸੇ ਠੱਗਣ ਲਈ ਲੋਕਲ ਪੱਧਰ ਤੇ

(ਬਾਕੀ ਦੇਖੋ ਸਫਾ 32)

# ਹਿਪਨੋਟਾਈਜ਼ ਕਿਵੇਂ ਕੀਤਾ ਜਾਂਦਾ ਹੈ

(ਹਿਪਨੋਟਿਜ਼ਮ ਬਾਰੇ ਇਸ ਲੇਖ ਲੜੀ ਦੇ ਪਹਿਲੇ ਭਾਗ ਵਿਚ ਹਿਪਨੋਟਿਜ਼ਮ ਦੇ ਵੱਖ-ਵੱਖ ਪਹਿਲੂਆਂ ਬਾਰੇ ਜਾਣਕਾਰੀ ਦਿੱਤੀ ਗਈ ਸੀ ਜਿਵੇਂ ਕਿ ਹਿਪਨੋਟਿਜ਼ਮ ਮਨੋਵਿਗਿਆਨਕ ਤੌਰ ਤੇ ਕੀ ਹੈ, ਹਿਪਨੋਟਿਜ਼ਮ ਦਾ ਇਤਿਹਾਸ, ਹਿਪਨੋਟਿਜ਼ਮ ਦਾ ਵੱਖ-ਵੱਖ ਵਿਅਕਤੀਆਂ ਤੇ ਅਸਰ, ਹਿਪਨੋਟਿਜ਼ਮ ਦੀ ਵਰਤੋਂ ਆਦਿ। ਲੇਖ ਲੜੀ ਦੇ ਇਸ ਦੂਸਰੇ ਭਾਗ ਵਿਚ ਹਿਪਨੋਟਿਜ਼ਮ ਦੇ ਅਮਲੀ ਪੱਖ ਬਾਰੇ ਜਾਣਕਾਰੀ ਦਿੱਤੀ ਜਾ ਰਹੀ ਹੈ।)

### ਹਿਪਨੋਟਿਜ਼ਮ ਕਿਵੇਂ ਕੀਤਾ ਜਾਂਦਾ ਹੈ ?

ਜਿਸ ਤਰ੍ਹਾਂ ਕਿ ਪਹਿਲੇ ਅੰਕ ਵਿਚ ਦਰਸਾਇਆ ਗਿਆ ਸੀ, ਹਿਪਨੋਟਿਜ਼ਮ ਨੂੰ ਕੁਝ ਲੋਕਾਂ ਵਲੋਂ ਕਿਸੇ ਚਮਤਕਾਰੀ ਸ਼ਕਤੀ ਵਜੋਂ ਪੇਸ਼ ਕੀਤਾ ਜਾਂਦਾ ਹੈ। ਇਸ ਸਮਝ ਅਧੀਨ ਹਿਪਨੋਟਾਈਜ਼ ਕਰਨ ਨੂੰ ਵੀ ਇਕ ਆਮ ਮਨੋਵਿਗਿਆਨਕ ਵਰਤਾਰੇ ਵਜੋਂ ਨਾ ਲੈ ਕੇ ਇਕ ਦੈਵੀ ਸ਼ਕਤੀ ਵਜੋਂ ਪੇਸ਼ ਕੀਤਾ ਜਾਂਦਾ ਹੈ ਅਤੇ ਇਹ ਗੁਣ ਪ੍ਰਾਪਤ ਕਰਨ ਲਈ ਤਰ੍ਹਾਂ-ਤਰ੍ਹਾਂ ਦੀਆਂ ਫਜ਼ੂਲ ਕ੍ਰਿਆਵਾਂ ਕਰਨ ਲਈ ਕਿਹਾ ਜਾਂਦਾ ਹੈ। ਜਿਸ ਤਰ੍ਹਾਂ ਕਿ ਹਿਪਨੋਟਿਜ਼ਮ ਤੇ ਲਿਖੀ ਇਕ ਹਿੰਦੀ ਦੀ ਕਿਤਾਬ ਇਹ ਲਿਖਿਆ ਗਿਆ ਹੈ ਕਿ ਹਿਪਨੋਟਾਈਜ਼ ਕਰਨ ਦੀ ਸਿੱਧੀ ਪ੍ਰਾਪਤ ਕਰਨ ਲਈ ਵਿਅਕਤੀ ਨੂੰ ਧਾਗੇ ਨਾਲ ਸੂਈ ਲਟਕਾ ਕੇ ਉਸ ਵੱਲ ਤੱਦ ਤੱਕ ਲਗਾਤਾਰ ਦੇਖਣ ਦਾ ਅਭਿਆਸ ਕਰਨਾ ਚਾਹੀਦਾ ਹੈ ਜਦ ਤੱਕ ਉਹ ਹਿੱਲਣ ਨਾ ਲੱਗ ਪਵੇ ਜਾਂ ਇਸੇ ਤਰ੍ਹਾਂ ਮੋਮਬੱਤੀ ਜਗਾ ਕੇ ਉਸਦੀ ਲਾਟ ਵੱਲ ਰਾਤਾਂ ਨੂੰ ਲਗਾਤਾਰ ਨਿਗ੍ਹਾ ਟਿਕਾਈ ਰੱਖ ਦਾ ਅਭਿਆਸ ਕਰਨਾ ਚਾਹੀਦਾ ਹੈ ਜਦ ਤੱਕ ਕਿ ਉਹ ਕੰਬਦੀ ਨਾ ਦਿਸਣ ਲੱਗ ਪਵੇ। ਸਪੱਸ਼ਟ ਤੌਰ ਤੇ ਅਜਿਹੀਆਂ ਸਾਰੀਆਂ ਗੱਲਾਂ ਨਾਲ ਹਿਪਨੋਟਿਜ਼ਮ ਦਾ ਕੋਈ ਵਾਸਤਾ ਨਹੀਂ ਅਤੇ ਨਾ ਹੀ ਕਿਸੇ ਵਸਤੂ ਤੇ ਲਗਾਤਾਰ ਨਿਗ੍ਹਾ ਟਿਕਾਈ ਰੱਖਣ ਨਾਲ ਉਸ ਵਿਚ ਕੋਈ ਹਰਕਤ ਪੈਦਾ ਕੀਤੀ ਜਾ ਸਕਦੀ ਹੈ। ਜੇ ਕਿਸੇ ਨੂੰ ਅਜਿਹਾ ਹੁੰਦਾ ਜਾਪਦਾ ਹੈ ਤਾਂ ਇਹ ਉਸਦੇ ਮਨ ਦਾ ਵਹਿਮ ਹੀ ਹੋ ਸਕਦਾ ਹੈ। ਹਿਪਨੋਟਿਜ਼ਮ ਤਾਂ ਜਿਵੇਂ ਇਸ ਲੇਖ ਲੜੀ ਦੇ ਪਹਿਲੇ ਭਾਗ ਵਿਚ ਦੱਸਿਆ ਗਿਆ ਸੀ "ਮਨੋਵਿਗਿਆਨਕ ਸੁਝਾਵਾਂ ਰਾਹੀਂ ਲਿਆਂਦੀ ਗਈ ਨੀਂਦ ਵਰਗੀ ਮਾਨਸਿਕ ਸਥਿਤੀ ਹੈ ਜਿਸਦਾ ਮੁੱਖ ਲੱਛਣ ਇਸ ਹਾਲਤ ਵਿਚ ਵਿਅਕਤੀ ਨੂੰ ਦਿੱਤੇ ਗਏ ਸੁਝਾਵਾਂ ਦਾ ਬਹੁਤ ਜ਼ਿਆਦਾ ਅਸਰ ਕਬੂਲਣਾ ਹੈ।" ਕਿਸੇ ਵਿਅਕਤੀ ਦੇ ਇਸ 'ਨੀਂਦ ਵਰਗੀ ਮਾਨਸਿਕ ਸਥਿਤੀ' ਯਾਨੀ ਸੰਮੋਹਕ ਨੀਂਦ ਵਿਚ ਜਾਣ ਦਾ ਕਾਰਣ ਇਕ ਤਾਂ ਹਿਪਨੋਟਿਜ਼ਮ ਦੀ ਪ੍ਰਕ੍ਰਿਆ ਦੌਰਾਨ ਉਸ ਦੀਆਂ ਅੱਖਾਂ ਅਤੇ ਦਿਮਾਗ ਦਾ ਇਕੋ ਨੁਕਤੇ ਤੇ ਕੇਂਦ੍ਰਿਤ ਰਹਿਣ ਕਰਕੇ ਥੱਕ ਜਾਣਾ ਹੁੰਦਾ ਹੈ ਅਤੇ ਦੂਸਰਾ ਹਿਪਨੋਟਿਸਟ ਵਲੋਂ ਦਿੱਤੇ ਜਾ ਰਹੇ ਸੁਝਾਵਾਂ ਦੇ ਅਸਰ ਕਾਰਣ ਹੁੰਦਾ ਹੈ। ਸੋ ਹਿਪਨੋਟਿਜ਼ਮ ਦੇ ਸਾਰੇ ਵਰਤਾਰੇ ਵਿਚ ਕਿਸੇ ਵਿਅਕਤੀ ਦੀ ਮਾਨਸਿਕ ਸ਼ਕਤੀ ਜਾਂ ਗੈਬੀ ਸ਼ਕਤੀ ਦਾ ਕੋਈ ਰੋਲ ਨਹੀਂ ਹੁੰਦਾ।

ਤਾਂ ਫਿਰ ਇਕ ਵਿਅਕਤੀ ਵਲੋਂ ਦੂਸਰੇ ਨੂੰ ਹਿਪਨੋਟਾਈਜ਼ ਕਿਵੇਂ ਕਰ ਦਿੱਤਾ ਜਾਂਦਾ ਹੈ ? ਇਸ ਬਾਰੇ ਪਾਠਕਾਂ ਦੀ ਦਿਲਚਸਪੀ ਲਈ ਕੁਝ ਜਾਣਕਾਰੀ ਦੇਣ ਦਾ ਯਤਨ ਅਸੀਂ ਇਸ ਲੇਖ ਵਿਚ ਕਰ ਰਹੇ ਹਾਂ।

1. ਹਿਪਨੋਟਿਜ਼ਮ ਸਿੱਖਣ ਵਾਲੇ ਵਿਅਕਤੀ ਨੂੰ ਸਭ ਤੋਂ ਪਹਿਲੀ ਗੱਲ ਜੋ ਆਪਣੇ ਮਨ ਵਿਚ ਬਿਠਾ ਲੈਣੀ ਚਾਹੀਦੀ ਹੈ ਉਹ ਇਹ ਹੈ ਕਿ ਹਿਪਨੋਟਿਜ਼ਮ ਕਰਨਾ ਕੋਈ ਵੀ ਵਿਅਕਤੀ ਸਿੱਖ ਸਕਦਾ ਹੈ ਅਤੇ ਇਸ ਲਈ ਉਹ ਵੀ ਜ਼ਰੂਰ ਹਿਪਨੋਟਾਈਜ਼ ਕਰਨ ਵਿਚ ਸਫਲ ਹੋਵੇਗਾ। ਜੇ ਉਸਦੇ ਮਨ ਵਿਚ ਇਹ ਵਿਸ਼ਵਾਸ ਨਹੀਂ ਬਣਿਆ ਹੋਵੇਗਾ ਤਾਂ ਉਹ ਦੂਸਰੇ ਵਿਅਕਤੀ ਨੂੰ ਹਿਪਨੋਟਾਈਜ਼ ਕਰਨ ਦੀ ਕੋਸ਼ਿਸ਼ ਬਹੁਤ ਹੀ ਸੰਗਾਊ ਅਤੇ ਸ਼ੱਕੀ ਜਿਹੇ ਲਹਿਜੇ ਵਿਚ ਕਰੇਗਾ। ਸਿੱਟੇ ਵਜੋਂ ਜਿਸ ਪ੍ਰਭਾਵਸ਼ਾਲੀ ਲਹਿਜੇ ਅਤੇ ਦ੍ਰਿੜਤਾ ਨਾਲ ਗੱਲ ਕਰਨ ਦੀ ਲੋੜ ਹੁੰਦੀ ਹੈ ਉਹ ਨਹੀਂ ਕਰ ਸਕੇਗਾ, ਦੂਸਰਾ ਵਿਅਕਤੀ ਉਸਦਾ ਲੋੜੀਂਦਾ ਪ੍ਰਭਾਵ ਨਹੀਂ ਕਬੂਲੇਗਾ ਅਤੇ ਉਹ ਇਸ ਕੋਸ਼ਿਸ਼ ਵਿਚ ਅਸਫਲ ਰਹੇਗਾ। ਸੋ ਹਿਪਨੋਟਿਜ਼ਮ ਦੀ ਕੋਸ਼ਿਸ਼ ਕਰਨ ਤੋਂ ਪਹਿਲਾਂ ਵਿਅਕਤੀ ਨੂੰ ਆਪਣੇ ਵਿਚ ਇਸ ਬਾਰੇ ਪੂਰਾ ਸਵੈ-ਵਿਸ਼ਵਾਸ ਕਰ ਲੈਣਾ ਚਾਹੀਦਾ ਹੈ।

2. ਜਿਸ ਤਰ੍ਹਾਂ ਕਿ ਪਿਛਲੇ ਅੰਕ ਵਿਚ ਜ਼ਿਕਰ ਕੀਤਾ ਗਿਆ ਸੀ ਹਿਪਨੋਟਿਜ਼ਮ ਦਾ ਪ੍ਰਭਾਵ ਵੱਖ-ਵੱਖ ਵਿਅਕਤੀਆਂ ਤੇ ਵੱਖ-ਵੱਖ ਹੁੰਦਾ ਹੈ। ਕੁਝ ਵਿਅਕਤੀ ਸੌਖਿਆਂ ਹੀ ਹਿਪਨੋਟਾਈਜ਼ ਹੋ ਜਾਂਦੇ ਹਨ ਅਤੇ ਕੁਝ ਆਸਾਨੀ ਨਾਲ ਨਹੀਂ ਹੁੰਦੇ। ਸੋ ਇਕ ਸਿਖਾਂਦਰੂ ਨੂੰ ਆਪਣੀ ਪ੍ਰੈਕਟਿਸ ਸ਼ੁਰੂ ਕਰਨ ਲਈ ਅਜਿਹੇ ਵਿਅਕਤੀ ਨੂੰ ਚੁਣਨਾ ਚਾਹੀਦਾ ਹੈ ਜੋ ਆਸਾਨੀ ਨਾਲ ਹਿਪਨੋਟਾਈਜ਼ ਹੋ ਸਕੇ। ਜੋ ਵਿਅਕਤੀ ਆਮ ਹਾਲਤ ਵਿਚ ਤੁਹਾਡਾ ਪ੍ਰਭਾਵ ਕਬੂਲਦਾ ਹੈ ਅਤੇ ਤੁਹਾਨੂੰ ਸਹਿਯੋਗ ਦੇਣ ਲਈ ਤਿਆਰ ਹੋਵੇ ਸ਼ੁਰੂ-ਸ਼ੁਰੂ ਵਿਚ ਉਸਨੂੰ ਤੁਸੀਂ ਇਸ ਕੰਮ ਲਈ ਚੁਣ ਸਕਦੇ ਹੋ।

3. ਹਿਪਨੋਟਾਈਜ਼ ਕਰਨ ਲਈ ਹੇਠ ਦਿੱਤੇ ਤਰੀਕੇ ਅਪਣਾਏ ਜਾ ਸਕਦੇ ਹਨ।

(ੳ) ਹਿਪਨੋਟਾਈਜ਼ ਕੀਤੇ ਜਾਣ ਵਾਲੇ ਵਿਅਕਤੀ ਨੂੰ ਇਕ ਅਰਾਮਦੇਹ ਕੁਰਸੀ ਜਾਂ ਸੋਫੇ ਉੱਪਰ ਬਿਠਾ ਦਿਉ। ਇਹ ਯਕੀਨੀ ਬਣਾ ਲਵੋ ਕਿ ਉਹ ਪੂਰੀ ਤਰ੍ਹਾ ਅਰਾਮਦਾਇਕ ਸਥਿਤੀ ਵਿਚ ਹੋਵੇ। ਉਸਦੇ ਸਿਰ ਦੇ ਪਿਛਲੇ ਪਾਸੇ ਇਕ ਬਲਬ ਵਗੈਰਾ ਜਗਾਇਆ ਜਾ ਸਕਦਾ ਹੈ। ਫਿਰ ਕੋਈ ਚਮਕਦਾਰ ਵਸਤੂ (ਜਿਵੇਂ ਬਲੋਰ ਜਾਂ ਸਿੱਕਾ ਆਦਿ) ਲੈ ਕੇ ਉਸਦੇ ਸਾਹਮਣੇ ਉਸਦੀਆਂ ਅੱਖਾਂ ਤੋਂ ਕੋਈ ਇਕ ਫੁੱਟ ਦੀ ਉਚਾਈ ਤੇ ਫੜੋ ਅਤੇ ਉਸਨੂੰ ਇਸ ਵੱਲ ਲਗਾਤਾਰ ਟਿਕਟਿਕੀ ਲਗਾ ਕੇ ਵੇਖਣ ਲਈ ਕਹੋ। ਫਿਰ ਉਸਨੂੰ ਹੌਲੀ-ਹੌਲੀ ਦ੍ਰਿੜ ਪ੍ਰਭਾਵਸ਼ਾਲੀ ਪਰ ਮਿੱਠੀ ਆਵਾਜ਼ ਵਿਚ ਸੌਣ ਲਈ ਸੁਝਾਅ ਦੇਣੇ ਸ਼ੁਰੂ ਕਰੋ। ਸੁਝਾਅ ਦਿੰਦੇ ਸਮੇਂ ਕੁਝ ਇਸ ਤਰ੍ਹਾਂ ਕਿਹਾ ਜਾ ਸਕਦਾ ਹੈ।

"ਇਸ ਵਸਤੂ ਵੱਲ ਦੇਖਦੇ ਰਹੋ......ਮੇਰੀ ਆਵਾਜ਼ ਵੱਲ ਧਿਆਨ ਦਿਉ......ਤੁਹਾਡੀਆਂ ਅੱਖਾਂ ਭਾਰੀ ਹੋ ਰਹੀਆਂ ਹਨ......ਇਸ ਵੱਲ ਦੇਖਦੇ ਰਹੋ......ਤੁਹਾਨੂੰ ਨੀਂਦ ਆ ਰਹੀ ਹੈ......ਤੁਹਾਡੀਆਂ ਲੱਤਾਂ ਬਾਹਾਂ ਭਾਰੀ ਹੋ ਰਹੀਆਂ ਹਨ ਤੁਹਾਨੂੰ ਨੀਂਦ ਆ ਰਹੀ ਹੈ......ਆਪਣੇ ਸਰੀਰ ਨੂੰ ਬਿਲਕੁਲ ਢਿੱਲਾ ਛੱਡ ਦਿਉ......ਸੌਣ ਦੀ ਕੋਸ਼ਿਸ਼ ਕਰੋ......ਮੇਰੀ ਅਵਾਜ਼ ਤੇ ਧਿਆਨ ਰੱਖੋ......ਤੁਹਾਡੀਆਂ ਅੱਖਾਂ ਬੰਦ ਹੋ ਰਹੀਆਂ ਹਨ......ਅੱਖਾਂ ਬੰਦ ਕਰਦੇ ਸਾਰ ਹੀ ਤੁਹਾਨੂੰ ਨੀਂਦ ਆ ਜਾਵੇਗੀ......ਮੇਰੇ ਤਿੰਨ ਗਿਣਦੇ ਹੀ ਤੁਸੀਂ ਸੰਮੋਹਕ ਨੀਂਦ ਵਿਚ ਚਲੇ ਜਾਉਗੇ, ਪਰ ਮੇਰੀ ਆਵਾਜ਼ ਸੁਣਦੇ ਰਹੋਗੇ......

ਇਕ......ਤੁਹਾਨੂੰ ਬਹੁਤ ਨੀਂਦ ਆ ਰਹੀ ਹੈ......ਤੁਹਾਡੀਆਂ ਅੱਖਾਂ ਥੱਕ ਚੁੱਕੀਆਂ ਹਨ।

ਦੋ......ਤੁਹਾਡੀਆਂ ਪਲਕਾਂ ਬੰਦ ਹੋ ਰਹੀਆਂ ਹਨ... ..ਅੱਖਾਂ ਬੰਦ ਕਰਦੇ ਸਾਰ ਹੀ ਤੁਹਾਨੂੰ ਨੀਂਦ ਆ ਜਾਵੇਗੀ।

ਤਿੰਨ......ਅੱਖਾਂ ਬੰਦ ਕਰ ਲਵੋ ਅਤੇ ਸੌਂ ਜਾਵੋ......ਡੂੰਘੀ ਨੀਂਦ ਵਿਚ ਚਲੇ ਜਾਉ।

ਵਿਅਕਤੀ ਦੇ ਮਗਰ ਬਲਬ ਜਗਾਉਣਾ ਕੋਈ ਜ਼ਰੂਰੀ ਨਹੀਂ ਹੈ। ਇਹ ਸਿਰਫ ਸਾਹਮਣੇ ਰੱਖੀ ਜਾਣ ਵਾਲੀ ਵਸਤੂ ਦੀ ਚਮਕ ਵਧਾਉਣ ਅਤੇ ਉਸਨੂੰ ਧਿਆਨ ਖਿੱਚਣ ਯੋਗ ਬਨਾਉਣ ਲਈ ਹੀ ਹੈ। ਕੋਈ ਵਸਤੂ ਸਾਹਮਣੇ ਹੱਥ ਵਿਚ ਫੜ੍ਹਕੇ ਰੱਖਣ ਦੀ ਬਜਾਏ ਉਸ ਵਿਅਕਤੀ ਦੇ ਸਾਹਮਣੇ ਛੱਤ ਤੇ ਕੋਈ ਨਿਸ਼ਾਨ ਚੁਣਿਆ ਜਾ ਸਕਦਾ ਹੈ ਅਤੇ ਉਸ ਤੇ ਧਿਆਨ ਕੇਂਦ੍ਰਿਤ ਕਰਨ ਲਈ ਵੀ ਕਿਹਾ ਜਾ ਸਕਦਾ ਹੈ।

(ਅ) ਵਿਅਕਤੀ ਨੂੰ ਆਰਾਮਦਾਇਕ ਪੁਜੀਸ਼ਨ ਵਿਚ ਬਿਠਾਉਣ ਤੋਂ ਬਾਅਦ ਉਸਨੂੰ ਸਾਹਮਣੇ ਦਿੱਤੀ ਕਿਸੇ ਵਸਤੂ ਤੇ ਨਿਗਾਹ ਟਿਕਾ ਕੇ ਦੇਖਣ ਲਈ ਕਹੋ। ਕੁਝ ਦੇਰ ਉਸਨੂੰ ਉਥੇ ਦੇਖਦੇ ਰਹਿਣ ਦਿਉ ਅਤੇ ਫਿਰ ਉਸਨੂੰ ਦੱਸੋ ਕਿ ਤੁਸੀਂ ਹੁਣ ਇਕ, ਦੋ, ਤਿੰਨ, ਚਾਰ ਆਦਿ ਗਿਣਤੀ ਕਰੋਗੇ। ਉਸਨੂੰ ਕਹੋ ਕਿ ਤੁਹਾਡੇ 'ਇਕ' ਕਹਿਣ ਤੇ ਉਹ ਅੱਖਾਂ ਬੰਦ ਕਰ ਲਵੇਗਾ 'ਦੋ' ਕਹਿਣ ਤੇ ਖੋਲ੍ਹ ਦੇਵੇਗਾ, 'ਤਿੰਨ' ਕਹਿਣ ਤੇ ਬੰਦ ਕਰ ਲਵੇਗਾ 'ਚਾਰ' ਕਹਿਣ ਤੇ ਖੋਹਲ ਦੇਵੇਗਾ ਅਤੇ ਇਸੇ ਤਰ੍ਹਾਂ ਅੱਗੇਂ ਦੀ ਗਿਣਤੀ ਤੇ ਵੀ ਉਹ 'ਕਲੀ' ਅੰਕ (odd number) ਤੇ ਅੱਖਾਂ ਬੰਦ ਕਰ ਲਵੇਗਾ ਅਤੇ 'ਜੋਟੇ' (even number) ਤੇ ਅੱਖਾ ਖੋਹਲਿਆ ਕਰੇਗਾ। ਗਿਣਤੀ ਸ਼ੁਰੂ ਕਰੋ ਅਤੇ ਕਲੀ ਅੰਕਾਂ (1,3,5......) ਆਦਿ ਤੇ ਸਮਾਂ ਵਧਾਉਂਦੇ ਜਾਵੋ ਤਾਂ ਜੋ ਉਸਦਾ ਅੱਖਾਂ ਬੰਦ ਰੱਖਣ ਦਾ ਸਮਾਂ ਵਧਦਾ ਜਾਵੇ ਅਤੇ ਨਾਲ ਦੀ ਨਾਲ ਹੀ ਨੀਂਦ ਦਾ ਦਬਾਅ ਵਧਦਾ ਜਾਵੇ।

ਇਸਦੇ ਨਾਲ-ਨਾਲ ਉਸਨੂੰ ਸੌਣ ਬਾਰੇ ਸੁਝਾਅ ਵੀ ਦਿਉ ਕਿ......ਤੁਹਾਡੀਆਂ ਅੱਖਾਂ ਭਾਰੀ ਹੋ ਰਹੀਆਂ ਹਨ......ਤੁਹਾਨੂੰ ਨੀਂਦ ਆ ਰਹੀ ਹੈ......ਤੁਹਾਨੂੰ ਅੱਖਾਂ ਖੋਹਲਣੀਆਂ ਮੁਸ਼ਕਿਲ ਹੋ ਰਹੀਆਂ ਹਨ......ਮੇਰੇ ਹੋਰ ਦਸ ਗਿਣਨ ਤੱਕ ਤੁਹਾਡੀਆਂ ਅੱਖਾਂ ਬੰਦ ਹੋ ਜਾਣਗੀਆਂ......ਤੁਸੀਂ ਉਹਨਾਂ ਨੂੰ ਖੋਹਲ ਨਹੀਂ ਸਕੋਗੇ। ਆਦਿ ਆਦਿ।

ਇਹ ਫਿਕਰੇ ਗਿਣਤੀ ਦੇ ਵਿਚਕਾਰ ਬੋਲੇ ਜਾ ਸਕਦੇ ਹਨ। ਜਲਦੀ ਹੀ ਵਿਅਕਤੀ ਦੀਆਂ ਅੱਖਾਂ ਬੰਦ ਹੋ ਜਾਣਗੀਆਂ ਅਤੇ ਉਹ ਸੰਮੋਹਕ ਨੀਂਦ ਵਿਚ ਚਲਾ ਜਾਵੇਗਾ।

(ੲ) ਹਿਪਨੋਟਾਈਜ਼ ਕੀਤੇ ਜਾਣ ਵਾਲੇ ਵਿਅਕਤੀ ਨੂੰ ਅਰਾਮ ਕੁਰਸੀ ਉੱਪਰ ਲੱਤਾਂ ਬਾਹਾਂ ਨਿਸਾਲ ਕੇ, ਸਿਰ ਪਿਛਾਂਹ ਸੁੱਟ ਕੇ ਅੱਧ ਲੇਟੀ ਜਿਹੀ ਹਾਲਤ ਵਿਚ ਬਿਠਾ ਲਿਆ ਜਾਂਦਾ ਹੈ। ਫਿਰ ਉਸਨੂੰ ਹੌਲੀ-ਹੌਲੀ ਡੂੰਘੇ ਅਤੇ ਲੰਮੇ ਸਾਹ ਲੈਣ ਲਈ ਕਿਹਾ ਜਾਂਦਾ ਹੈ। ਹਿਪਨੋਟਿਸਟ ਉਸਨੂੰ ਕਹੇਗਾ ਕਿ ਜਦ ਉਹ 'ਇਕ' ਕਹੇ ਤਾਂ ਉਹ ਸਾਹ ਅੰਦਰ ਖਿੱਚੇਗਾ ਅਤੇ 'ਦੋ' ਕਹਿਣ ਤੇ ਸਾਹ ਬਾਹਰ ਕੱਢੇਗਾ। ਕੁਝ ਦੇਰ ਇਹ ਕ੍ਰਿਆ ਚਲਦੇ ਰਹਿਣ ਨਾਲ ਉਹ ਵਿਅਕਤੀ ਊਂਘਣ ਲੱਗ ਪੈਂਦਾ ਹੈ ਜਾਂ ਬਹੁਤ ਸੁਸਤ ਜਿਹਾ ਹੋ ਜਾਂਦਾ ਹੈ। ਜਦ ਹਿਪਨੋਟਿਸਟ ਇਹ ਮਹਿਸੂਸ ਕਰੇ ਤਾਂ ਉਹ ਸੰਮੋਹਕ ਨੀਂਦ ਲਈ ਸੁਝਾਅ ਦੇਣੇ ਸ਼ੁਰੂ ਕਰ ਦਿੰਦਾ ਹੈ।



ਜਿਵੇਂ ਕਿ......ਤੁਹਾਡੇ ਅੰਗ ਵਾਰੀ ਹੋ ਰਹੇ ਹਨ......ਤੁਹਾਡੀਆਂ ਪਲਕਾਂ ਬੋਝਲ ਹੋ ਰਹੀਆਂ ਹਨ......ਆਪਣੀਆਂ ਅੱਖਾਂ ਬੰਦ ਕਰ ਲਵੋ ਤੇ ਸਿਰਫ ਮੇਰੀ ਆਵਾਜ਼ ਸੁਣੋ......ਤੁਸੀਂ ਨੀਂਦਰ ਮਹਿਸੂਸ ਕਰ ਰਹੇ ਹੋ......ਤੁਹਾਨੂੰ ਜ਼ਰੂਰ ਸੌਂ ਜਾਣਾ ਚਾਹੀਦਾ ਹੈ......ਤੁਸੀਂ ਹੁਣ ਸੌਂ ਰਹੇ ਹੋ......ਆਦਿ।

(ਸ) ਵਿਅਕਤੀ ਨੂੰ ਆਪਣੇ ਸਾਹਮਣੇ ਅਰਾਮਦਾਇਕ ਸਥਿਤੀ ਵਿਚ ਬਿਠਾਉਣ ਤੋਂ ਬਾਅਦ ਉਸਨੂੰ ਆਪਣੀ ਇਕ ਅੱਖ ਵਿਚ ਝਾਕਣ ਲਈ ਕਹੋ। ਆਪਣੀ ਉਂਗਲੀ ਨਾਲ ਉਸਨੂੰ ਸਪੱਸ਼ਟ ਕਰੋ ਕਿ ਉਹ ਕਿਸ ਅੱਖ ਵਿਚ ਝਾਕੇ ਜਦ ਕਿ ਤੁਸੀਂ ਉਸਦੀਆਂ ਦੋਵਾਂ ਅੱਖਾਂ ਦੇ ਵਿਚਕਾਰ ਨਿਗ੍ਹਾ ਟਿਕਾਈ ਰੱਖੋਗੇ। ਨੀਂਦ ਲਿਆਉਣ ਲਈ ਪਹਿਲਾਂ ਜ਼ਿਕਰ ਕੀਤੇ ਫਿਕਰੇ ਬੋਲਣੇ ਸ਼ੁਰੂ ਕਰੋ। ਉਸਨੂੰ ਕਹੋ ਕਿ 'ਪੰਜ' ਗਿਣਨ ਤੱਕ ਉਸਦੀਆਂ ਅੱਖਾਂ ਬੰਦ ਹੋ ਜਾਣਗੀਆਂ। ਜਦ ਉਹ ਪਲਕਾਂ ਝਪਕਣੀਆਂ ਸ਼ੁਰੂ ਕਰ ਦੇਵੇ ਤਾਂ ਗਿਣਤੀ ਸ਼ੁਰੂ ਕਰੋ। ਪਹਿਲਾਂ ਹੌਲੀ-ਹੌਲੀ ਚਾਰ ਤੱਕ ਗਿਣੋ, ਉਸਦੀਆਂ ਅੱਖਾਂ ਵਿਚਕਾਰ ਕੁਝ ਦੇਰ ਦੇਖਦੇ ਰਹੋ, ਫਿਰ ਪੰਜ ਕਹੋ ਅਤੇ ਉਸਦੀਆਂ ਅੱਖਾਂ ਦੇ ਵਿਚਕਾਰ ਨਿਗ੍ਹਾ ਟਿਕਾਈ ਰੱਖੋ, ਜਦ ਤੱਕ ਕਿ ਉਹ ਆਪਣੀਆਂ ਅੱਖਾਂ ਬੰਦ ਨਾ ਕਰ ਲਵੇ।

**ਪੜਤਾਲ**—ਇਹ ਦੇਖਣ ਲਈ ਕਿ ਕੀ ਵਿਅਕਤੀ ਸੱਚਮੁਚ ਹੀ ਹਿਪਨੋਟਾਈਜ਼ ਹੋ ਗਿਆ ਹੈ ਜਾਂ ਇਹ ਵੇਖਣ ਲਈ ਕਿ ਉਹ ਕਿੰਨੀ ਕੁ ਡੂੰਘੀ ਤਰ੍ਹਾਂ ਹਿਪਨੋਟਾਈਜ਼ ਹੋਇਆ ਹੈ, ਹਿਪਨੋਟਿਸਟ ਉਸਨੂੰ ਹੇਠ ਲਿਖੇ ਢੰਗਾਂ ਨਾਲ ਟੈਸਟ ਕਰ ਸਕਦਾ ਹੈ—

ਹਿਪਨੋਟਿਸਟ ਹਿਪਨੋਟਾਈਜ਼ ਹੋਏ ਵਿਅਕਤੀ ਨੂੰ ਕਹੇਗਾ, "ਤੂੰ ਆਪਣੀ ਬਾਂਹ ਉੱਪਰ ਨਹੀਂ ਚੁੱਕ ਸਕਦਾ। ਤੂੰ ਕੋਸ਼ਿਸ਼ ਕਰਨ ਤੇ ਵੀ ਆਪਣੀ ਬਾਂਹ ਉੱਪਰ ਨਹੀਂ ਉਠਾ ਸਕੇਂਗਾ।" ਅਜਿਹੀਆਂ ਗੱਲਾਂ ਕਹਿਣ ਤੋਂ ਬਾਅਦ ਜੇ ਉਹ ਆਪਣੀ ਬਾਂਹ ਉੱਪਰ ਨਹੀਂ ਉਠਾਉਂਦਾ ਤਾਂ ਉਹ ਠੀਕ ਤਰ੍ਹਾਂ ਹਿਪਨੋਟਾਈਜ਼ ਹੋਇਆ ਹੈ।

ਇਸੇ ਤਰ੍ਹਾਂ ਹਿਪਨੋਟਿਸਟ ਉਸਨੂੰ ਅੱਖਾਂ ਖੋਹਲਣ ਬਾਰੇ ਵੀ ਇਸ ਢੰਗ ਨਾਲ ਕਹਿ ਕੇ (ਕਿ ਉਹ ਆਪਣੀਆਂ ਅੱਖਾਂ ਨਹੀਂ ਖੋਹਲ ਸਕੇਗਾ) ਵੀ ਉਸ ਨੂੰ ਚੈੱਕ ਕਰ ਸਕਦਾ ਹੈ। ਹਿਪਨੋਟਾਈਜ਼ ਹੋਇਆ ਵਿਅਕਤੀ ਚਾਹੇ ਅੱਖਾਂ ਖੋਹਲਣ ਦੀ ਕੋਸ਼ਿਸ਼ ਕਰੇਗਾ ਜੋ ਉਸਦੇ ਚਿਹਰੇ ਦੇ ਹਾਵਭਾਵਾਂ ਤੋਂ ਸਪੱਸ਼ਟ ਦਿੱਸੇਗਾ, ਪਰ ਅੱਖਾਂ ਖੋਹਲਣ ਵਿਚ ਸਫਲ ਨਹੀਂ ਹੋਵੇਗਾ।

ਜਾਂ ਹਿਪਨੋਟਿਸਟ ਉਸਦੀ ਬਾਂਹ ਨੂੰ ਉੱਪਰ ਚੁੱਕ ਕੇ, ਉਸਨੂੰ ਖਿੱਚ ਕੇ ਸਿੱਧੀ ਕਰ ਦੇਵੇਗਾ ਅਤੇ ਸੁਝਾਅ ਦੇਵੇਗਾ ਕਿ ਉਸਦੀ ਬਾਂਹ ਆਕੜ ਰਹੀ ਹੈ ਇਸਨੂੰ ਮੋੜਿਆ ਨਹੀਂ ਜਾ ਸਕਦਾ, ਇਸਨੂੰ ਉਹ ਹੇਠਾਂ ਉੱਪਰ ਨਹੀਂ ਕਰ ਸਕਦਾ, ਇਹ ਇਥੇ ਹੀ ਖੜੀ ਰਹੇਗੀ...ਇਕ ਦੋ ਤਿੰਨ ਜਿੰਨਾਂ ਚਿਰ ਮੈਂ ਨਾ ਕਹਾਂ ਬਾਂਹ ਨੂੰ ਥੱਲੇ ਨਹੀਂ ਕਰ ਸਕੇਂਗਾ। ਜੇ ਉਹ ਪੂਰੀ ਤਰ੍ਹਾਂ ਹਿਪਨੋਟਾਈਜ਼ ਹੋਇਆ ਹੈ ਤਾਂ ਉਹ ਹਿਪਨੋਟਿਸਟ ਦੇ ਕਹਿਣ ਤੱਕ ਬਾਂਹ ਸਿੱਧੀ ਉੱਪਰ ਚੁੱਕੀ ਰੱਖੇਗਾ।

ਇਸੇ ਤਰ੍ਹਾਂ ਜੇ ਹਿਪਨੋਟਾਈਜ਼ ਹੋਏ ਵਿਅਕਤੀ ਦੇ ਹੱਥਾਂ ਦੀ ਕਰਿੰਘੜੀ ਪਵਾਕੇ ਉਸਨੂੰ ਸੁਝਾਅ ਦੇ ਦਿੱਤਾ ਜਾਵੇ ਕਿ ਉਹ ਆਪਣੇ ਹੱਥ ਅਲੱਗ ਨਹੀਂ ਕਰ ਸਕਦਾ ਤਾਂ ਉਹ ਹੱਥਾਂ ਨੂੰ ਅੱਡ-ਅੱਡ ਕਰਨ ਲਈ ਜ਼ੋਰ ਲਾਉਣ ਦੇ ਬਾਵਜੂਦ ਵੀ ਅਲੱਗ ਨਹੀਂ ਕਰ ਸਕੇਗਾ। ਇਹ ਵੀ ਉਸਦੇ ਹਿਪਨੋਟਾਈਜ਼ ਹੋਏ ਹੋਣ ਦਾ ਇਕ ਪ੍ਰਮਾਣ ਹੋਵੇਗਾ।

ਇਸੇ ਤਰ੍ਹਾਂ ਹਿਪਨੋਟਿਸਟ ਕੋਈ ਹੋਰ ਤਰੀਕਾ ਅਪਨਾ ਕੇ ਵੀ ਇਹ ਚੈੱਕ ਕਰ ਸਕਦਾ ਹੈ ਕਿ ਸੰਬੰਧਿਤ ਵਿਅਕਤੀ ਉਸਦੇ ਦਿੱਤੇ ਸੁਝਾਵਾਂ ਤੇ ਅਮਲ ਕਰਦਾ ਹੈ ਜਾਂ ਨਹੀਂ ਯਾਨੀ ਕਿ ਕੀ ਉਹ ਪੂਰੀ ਤਰ੍ਹਾਂ ਹਿਪਨੋਟਾਈਜ਼ ਹੋ ਗਿਆ ਹੈ ਜਾਂ ਨਹੀਂ!

**ਸੁਝਾਅ ਦੇਣੇ—**

ਇਹ ਤਸੱਲੀ ਕਰ ਲੈਣ ਤੋਂ ਬਾਅਦ ਕਿ ਵਿਅਕਤੀ ਠੀਕ ਤਰ੍ਹਾਂ ਹਿਪਨੋਟਾਈਜ਼ ਹੋ ਗਿਆ ਹੈ, ਹਿਪਨੋਟਿਸਟ ਉਸਨੂੰ ਉਹ ਲੋੜੀਂਦੇ ਸੁਝਾਅ ਦੇ ਸਦਕਾ ਹੈ ਜਿਨ੍ਹਾਂ ਲਈ ਉਸ ਵਿਅਕਤੀ ਨੂੰ ਹਿਪਨੋਟਾਈਜ਼ ਕੀਤਾ ਗਿਆ ਹੁੰਦਾ ਹੈ। ਉਦਾਹਰਣ ਵਜੋਂ ਜੇ ਕੋਈ ਵਿਅਕਤੀ ਮਾਨਸਿਕ ਕਾਰਣਾਂ ਕਰਕੇ ਕੱਪੜੇ ਪਾੜਦਾ, ਇੱਟਾਂ ਰੋੜੇ ਸੁੱਟਦਾ, ਅੱਗਾਂ ਲਗਾਉਂਦਾ ਜਾਂ ਅਜਿਹੀਆਂ ਕੋਈ ਹੋਰ ਹਰਕਤਾਂ ਕਰਦਾ ਹੈ ਤਾਂ ਉਸਨੂੰ ਇਹ ਸੁਝਾਅ ਦਿੱਤਾ ਜਾ ਸਕਦਾ ਹੈ ਕਿ ਅੱਗੇ ਤੋਂ ਅਜਿਹਾ ਨਹੀਂ ਕਰੇਗਾ। ਇਸੇ ਤਰ੍ਹਾਂ ਕਿਸੇ ਵਿਅਕਤੀ ਦੇ ਮਨ ਵਿਚੋਂ ਕੋਈ ਵਹਿਮ ਜਾਂ ਡਰ ਦੂਰ ਕਰਨ ਲਈ ਵੀ ਹਿਪਨੋਟਿਜ਼ਮ ਦੀ ਹਾਲਤ ਵਿਚ ਸੁਝਾਅ ਦਿੱਤੇ ਜਾਂਦੇ ਹਨ।

ਪਰ ਜਿਸ ਤਰ੍ਹਾਂ ਕਿ ਇਸ ਲੇਖ ਦੀ ਪਹਿਲੀ ਕਿਸ਼ਤ ਵਿਚ ਸਪੱਸ਼ਟ ਕੀਤਾ ਗਿਆ ਸੀ ਉਸਨੂੰ ਕੋਈ ਅਜਿਹਾ ਸੁਝਾਅ ਨਹੀਂ ਦਿੱਤਾ ਜਾ ਸਕਦਾ ਜੋ ਉਸਦੀ ਜ਼ਮੀਰ ਦੇ ਖਿਲਾਫ ਹੋਵੇ। ਹਿਪਨੋਟਿਕ ਸੁਝਾਅ ਸਿਰਫ ਉਸਨੂੰ ਠੀਕ ਕਰਨ ਤੇ ਉਸਦੇ ਭਲੇ ਲਈ ਦਿੱਤੇ ਜਾਣੇ ਚਾਹੀਦੇ ਹਨ। ਇਸੇ ਤਰ੍ਹਾਂ ਮਾਨਸਿਕ ਰੋਗੀਆਂ ਦਾ ਹਿਪਨੋਟਿਜ਼ਮ ਰਾਹੀਂ ਇਲਾਜ ਕਰਨ ਦੇ ਨਾਲ-ਨਾਲ ਉਸਦੇ

ਸਾਨਸਿਕ ਰੋਗੀ ਹੋਣ ਪਿੱਛੇ ਛੁਪੇ ਬੁਨਿਆਦੀ ਕਾਰਣਾਂ ਨੂੰ ਲੱਭ ਕੇ ਦੂਰ ਕਰਨਾ ਵੀ ਅਤੀ ਜ਼ਰੂਰੀ ਹੈ। ਹਿਪਨੋਟਿਜ਼ਮ ਦੀ ਅਸਰਕਾਰੀ ਵੀ ਇਸ ਪੱਖ ਦੇ ਨਾਲ ਜੁੜਕੇ ਹੀ ਕੋਈ ਚੰਗੇ ਸਿੱਟੇ ਕੱਢਦੀ ਹੈ।

### ਸੰਮੋਹਕ ਨੀਂਦ (ਹਿਪਨੋਟਿਜ਼ਮ) ਵਿਚੋਂ ਜਗਾਉਣਾ

ਹਿਪਨੋਟਿਕ ਨੀਂਦ ਵਿਚੋਂ ਜਗਾਉਣਾ ਕੋਈ ਜ਼ਿਆਦਾ ਔਖਾ ਕੰਮ ਨਹੀਂ ਹੈ। ਆਮ ਤੌਰ ਤੇ ਹਿਪਨੋਟਾਈਜ਼ ਹੋਏ ਵਿਅਕਤੀ ਨੂੰ ਇੰਨਾਂ ਕਹਿਣਾ ਹੀ ਕਾਫੀ ਹੁੰਦਾ ਹੈ ਕਿ ਉਹ ਆਪਣੀਆਂ ਅੱਖਾਂ ਖੋਹਲੇ ਅਤੇ ਜਾਗ ਪਵੇ। ਪਰ ਫਿਰ ਵੀ ਕਈ ਵਾਰ ਵਿਅਕਤੀ ਡੂੰਘੀ ਸੰਮੋਹਕ ਨੀਂਦ ਵਿਚੋਂ ਜਲਦੀ ਆਮ ਹਾਲਤ ਵਿਚ ਨਹੀਂ ਆਉਂਦਾ। ਅਜਿਹੇ ਕੇਸਾਂ ਵਿਚ ਹਿਪਨੋਟਿਸਟ ਨੂੰ ਘਬਰਾ ਨਹੀਂ ਜਾਣਾ ਚਾਹੀਦਾ ਸਗੋਂ ਇਸ ਹਾਲਤ ਵਿਚ ਉਸਨੂੰ ਕੁਝ ਦੇਰ ਸੁੱਤਾ ਹੀ ਰਹਿਣ ਦਿੱਤਾ ਜਾ ਸਕਦਾ ਹੈ। ਇਸ ਤਰ੍ਹਾਂ ਉਹ ਸੰਮੋਹਕ ਨੀਂਦ ਤੋਂ ਬਾਅਦ ਕੁਝ ਸਮੇਂ ਲਈ ਸਾਧਾਰਣ ਨੀਂਦ ਲੈ ਲਵੇਗਾ ਅਤੇ ਫਿਰ ਜਾਗਣ ਤੋਂ ਬਾਅਦ ਆਮ ਹਾਲਤ ਵਿਚ ਆ ਜਾਵੇਗਾ।

### ਕੁਝ ਹੋਰ ਨੁਕਤੇ—

1. ਆਮ ਤੌਰ ਤੇ ਵਿਅਕਤੀ ਸਾਧਾਰਣ ਹਾਲਤ ਤੋਂ ਹਿਪਨੋਟਿਜ਼ਮ ਦੀ ਅਵਸਥਾ ਵਿਚ ਹੌਲੀ-ਹੌਲੀ ਆਉਂਦਾ ਹੈ। ਪਹਿਲਾਂ ਉਹ ਆਪਣੀਆਂ ਪਲਕਾਂ ਨੂੰ ਭਾਰੀ ਮਹਿਸੂਸ ਕਰੇਗਾ, ਅੱਖਾਂ ਖੋਹਲੀ ਰੱਖਣ ਵਿਚ ਹੋ ਰਹੀ ਤਕਲੀਫ ਉਸਦੇ ਚਿਹਰੇ ਤੋਂ ਸਾਫ ਦਿਖਾਈ ਦੇਵੇਗੀ ਅਤੇ ਆਖਰ ਉਹ ਅੱਖਾਂ ਬੰਦ ਕਰ ਲਵੇਗਾ। ਹਿਪਨੋਟਿਸਟ ਹੌਲੀ-ਹੌਲੀ ਪ੍ਰੈਕਟਿਸ ਨਾਲ ਹਿਪਨੋਟਿਜ਼ਮ ਦੀ ਪ੍ਰਕ੍ਰਿਆ ਦੀ ਹਰ ਸਟੇਜ ਤੇ ਢੁੱਕਵੇਂ ਤਰੀਕੇ ਨਾਲ ਸੁਝਾਅ ਦੇਣ ਵਿਚ ਮੁਹਾਰਤ ਹਾਸਲ ਕਰ ਸਕਦਾ ਹੈ ਯਾਨੀ ਕਿ ਲੋੜ ਅਨੁਸਾਰ ਆਪਣੇ ਸੁਝਾਵਾਂ ਨੂੰ ਬਦਲ ਅਤੇ ਆਵਾਜ਼ ਵਿਚ ਤਬਦੀਲੀ ਲਿਆ ਸਕਦਾ ਹੈ।

2. ਜਿਸ ਵਿਅਕਤੀ ਨੂੰ ਹਿਪਨੋਟਿਸਟ ਇਕ ਵਾਰ ਹਿਪਨੋਟਾਈਜ਼ ਕਰਨ ਵਿਚ ਸਫਲ ਹੋ ਜਾਵੇ, ਉਹ ਬਾਅਦ ਵਿਚ ਬਹੁਤ ਆਸਾਨੀ ਨਾਲ ਹਿਪਨੋਟਾਈਜ਼ ਹੁੰਦਾ ਰਹੇਗਾ। ਇਸ ਤੋਂ ਇਲਾਵਾ ਜੇ ਉਸ ਵਿਅਕਤੀ ਨੂੰ ਹਿਪਨੋਟਿਸਟ ਹਿਪਨੋਟਿਜ਼ਮ ਦੀ ਅਵਸਥਾ ਵਿਚ ਇਹ ਸੁਝਾਅ ਦੇ ਦੇਵੇ ਕਿ ਅੱਗੇ ਤੋਂ ਉਹ ਉਸ ਦੁਆਰਾ ਬਹੁਤ ਜਲਦੀ ਹਿਪਨੋਟਾਈਜ਼ ਹੋ ਜਾਇਆ ਕਰੇਗਾ ਤਾਂ ਇਸਦਾ ਵੀ ਅੱਗੇ ਲਈ ਬਹੁਤ ਜ਼ਿਆਦਾ ਅਸਰ ਹੋਵੇਗਾ। ਇਥੋਂ ਤੱਕ ਕਿ ਅਜਿਹੇ ਸੁਝਾਅ ਵੀ ਦਿੱਤੇ ਜਾ ਸਕਦੇ ਹਨ ਕਿ "ਅੱਗੇ ਤੋਂ ਮੇਰੇ 10 ਗਿਣਨ ਤੱਕ ਤੂੰ ਹਿਪਨੋਟਾਈਜ਼ ਹੋ ਜਾਇਆ ਕਰੇਂਗਾ।"

3. ਜੋ ਵਿਅਕਤੀ ਆਸਾਨੀ ਨਾਲ ਹਿਪਨੋਟਾਈਜ਼ ਨਹੀਂ ਹੁੰਦੇ ਉਹਨਾਂ ਨੂੰ ਹਿਪਨੋਟਾਈਜ਼ ਕਰਨ ਦੇ ਲਈ ਹਿਪਨੋਡਿਸਕ ਦੀ ਵਰਤੋਂ ਕਰਨੀ ਕਾਫੀ ਅਸਰਦਾਇਕ ਸਿੱਧ ਹੁੰਦੀ ਹੈ ਹਿਪਨੋਡਿਸਕ ਵਿਚ ਇਕ ਵਿਸ਼ੇਸ਼ ਪ੍ਰਕਾਰ ਦੀ ਚੱਕਰਦਾਰ ਸ਼ਕਲ ਬਣੀ ਹੁੰਦੀ ਹੈ। ਇਸਨੂੰ ਜਦ ਵਿਅਕਤੀ ਦੇ ਸਾਹਮਣੇ ਰੱਖਕੇ ਘੁਮਾਇਆ ਜਾਂਦਾ ਹੈ ਤਾਂ ਉਸ ਵਿਅਕਤੀ ਦਾ ਧਿਆਨ ਬਹੁਤ ਜਲਦੀ ਇਸਤੇ ਕੇਂਦ੍ਰਿਤ ਹੋ ਜਾਂਦਾ ਹੈ। ਇਸ ਤੋਂ ਬਿਨਾਂ ਜਗਦੀਆਂ ਬੁਝਦੀਆਂ ਰੋਸ਼ਨੀਆਂ ਦੀ ਵਰਤੋਂ ਕਰਨੀ, ਜਾਂ ਹਿਪਨੋਟਾਈਜ਼ ਕਰਦੇ ਵਕਤ ਖਾਸ ਕਿਸਮ ਦਾ ਸੰਗੀਤ ਦਾ ਚਲਦੇ ਰਹਿਣਾ ਵੀ ਇਸ ਵਿਚ ਬਹੁਤ ਮਦਦਗਾਰ ਹੁੰਦਾ ਹੈ।

### ਪ੍ਰੈਸ ਬਿਆਨ

ਤਰਕਸ਼ੀਲ ਸੋਸਾਇਟੀ ਪੰਜਾਬ ਇਲਾਕਾ ਲਹਿਰਾਗਾਗਾ ਦੇ ਮੈਂਬਰ ਪ੍ਰਵੀਨ ਖੋਖਰ ਪੱਤਰਕਾਰ ਦੀ ਲਹਿਰਾਗਾਗਾ ਪੁਲੀਸ ਵਲੋਂ ਬਦਲਾ ਲਊ ਭਾਵਨਾ ਨਾਲ ਕੀਤੀ ਗ੍ਰਿਫਤਾਰੀ ਅਤੇ ਉਸਤੇ ਪਾਏ ਝੂਠੇ ਕੇਸਾਂ ਦੀ ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਸਖਤ ਸ਼ਬਦਾਂ ਵਿਚ ਨਿਖੇਧੀ ਕੀਤੀ ਜਾਂਦੀ ਹੈ ਅਤੇ ਉੱਚ ਅਧਿਕਾਰੀਆਂ ਪਾਸੋਂ ਉਸਤੇ ਪਾਏ ਗਏ ਇਹਨਾਂ ਝੂਠੇ ਕੇਸਾਂ ਦੀ ਵਾਪਸੀ ਦੀ ਮੰਗ ਕਰਦੀ ਹੈ।

ਇਸ ਤੋਂ ਇਲਾਵਾ ਤਰਕਸ਼ੀਲ ਸੋਸਾਇਟੀ ਬਰੇਟਾ ਵਿਖੇ ਲਾਟਰੀ ਮਾਲਕਾਂ ਵਲੋਂ ਤਰਕਸ਼ੀਲਾਂ ਨੂੰ ਮਿਲਦੀਆਂ ਧਮਕੀਆਂ ਦੀ ਸਖਤ ਨਿਖੇਧੀ ਕਰਦੀ ਹੈ ਅਤੇ ਲੋਕਾਂ ਨਾਲ ਕੀਤੀ ਜਾਂਦੀ ਇਸ ਆਰਥਿਕ ਅਤੇ ਮਾਨਸਿਕ ਠੱਗੀ ਨੂੰ ਬੰਦ ਕਰਵਾਉਣ ਲਈ ਯਤਨ ਜਾਰੀ ਰੱਖੇ ਜਾਣ ਦਾ ਪ੍ਰਣ ਕਰਦੀ ਹੈ।



# ਸਮਾਜਿਕ ਸਮੱਸਿਆਵਾਂ ਅਤੇ ਮਾਨਸਿਕ ਸਿਹਤ

**ਡਾ. ਏ. ਐਸ. ਕਾਲਾ**

ਇਹ ਲੇਖ ਸੀ. ਐਮ. ਸੀ. ਲੁਧਿਆਣਾ ਦੇ ਮਨੋਰੋਗ ਵਿਭਾਗ ਦੇ ਸਾਬਕਾ ਮੁਖੀ ਡਾ. ਏ. ਐਸ. ਕਾਲਾ ਵਲੋਂ ਪੰਜਾਬ ਅਤੇ ਚੰਡੀਗੜ੍ਹ ਸਾਈਕੈਟਰਿਕ ਸੋਸਾਇਟੀ ਦੀ ਮੀਟਿੰਗ ਵਿਚ ਪੜ੍ਹੇ ਗਏ ਪੇਪਰ ਤੇ ਆਧਾਰਿਤ ਹੈ। ਇਸ ਪੇਪਰ ਵਿਚ ਉਹਨਾਂ ਨੇ ਇਸ ਦਰੁਸਤ ਧਾਰਨਾ ਨੂੰ ਉਭਾਰਿਆ ਹੈ ਕਿ ਇਕ ਡਾਕਟਰ ਖਾਸ ਕਰ ਇਕ ਮਨੋਰੋਗ ਡਾਕਟਰ ਨੂੰ ਆਪਣਾ ਪੇਸ਼ੇਵਰ ਕੰਮ ਸਾਮਾਜਿਕ ਸਮੱਸਿਆਵਾਂ ਨਾਲੋਂ ਬੇ-ਵਾਸਤਾ ਹੋ ਕੇ ਨਹੀਂ ਚਲਾਉਣਾ ਚਾਹੀਦਾ। ਕਿਉਂਕਿ ਸਰੀਰਕ ਅਤੇ ਮਾਨਸਿਕ ਰੋਗਾਂ ਦਾ ਸਮਾਜਿਕ ਸਮੱਸਿਆਵਾਂ ਨਾਲ ਡੂੰਘਾ ਸੰਬੰਧ ਹੈ। ਇਸ ਤੋਂ ਅੱਗੇ ਡਾ. ਸਾਹਿਬ ਨੇ ਪੰਜਾਬ ਦੀ ਅਜੋਕੀ ਸਥਿਤੀ ਦੇ ਪ੍ਰਸੰਗ ਵਿਚ ਮਨੋਰੋਗ ਮਾਹਰਾਂ ਅੱਗੇ ਪਏ ਖੋਜ ਕਾਰਜਾਂ ਦੀ ਨਿਸ਼ਾਨਦੇਹੀ ਕੀਤੀ ਹੈ।

ਸਮਾਜ ਨਾਲੋਂ ਟੁੱਟ ਕੇ ਵਿਚਰਨ ਦਾ ਮਸਲਾ ਕੇਵਲ ਡਾਕਟਰਾਂ ਤੀਕ ਹੀ ਸੀਮਿਤ ਨਹੀਂ ਸਗੋਂ ਹਰ ਖੇਤਰ ਦੇ ਮਾਹਿਰਾਂ ਦੀ ਬਹੁਗਿਣਤੀ ਇਸੇ ਰੋਗ ਦਾ ਸ਼ਿਕਾਰ ਹੈ। ਜਦ ਕਿ ਕਿਸੇ ਵੀ ਖੇਤਰ ਵਿਚ ਕੀਤੇ ਕੰਮ ਦੀ ਸਾਰਥਿਕਤਾ ਸਮਾਜ ਦੀ ਬਿਹਤਰੀ ਨਾਲ ਹੀ ਜੁੜਕੇ ਬਣਦੀ ਹੈ। ਅਸੀਂ ਇਸ ਵਿਸ਼ੇ ਉੱਪਰ ਡਾਕਟਰਾਂ ਅਤੇ ਹੋਰ ਮਾਹਿਰਾਂ ਵਲੋਂ ਆਪਣੇ ਵਿਚਾਰ ਸਾਂਝੇ ਕਰਨ ਦੀ ਮੰਗ ਕਰਦੇ ਹਾਂ।

—**ਸੰਪਾਦਕ**

---

ਡਾਕਟਰਾਂ ਨੂੰ ਆਪਣੇ ਆਲੇ-ਦੁਆਲੇ ਵਾਪਰ ਰਹੀਆਂ ਸਮਾਜਿਕ ਘਟਨਾਵਾਂ ਪ੍ਰਤੀ ਕਿੰਨੀ ਕੁ ਪ੍ਰਤੀਕ੍ਰਿਆ ਕਰਨੀ ਚਾਹੀਦੀ ਹੈ, ਇਹ ਵਿਸ਼ਾ ਕਈ ਵਾਰ ਬਹਿਸ ਦਾ ਮੁੱਦਾ ਬਣਦਾ ਹੈ। ਇਕ ਪਾਸੇ ਇਹ ਵਿਚਾਰ ਹੈ ਕਿ ਡਾਕਟਰ ਸਮਾਜ ਦੇ ਸਰਗਰਮ ਅਤੇ ਬੁਧੀਮਾਨ ਮੈਂਬਰ ਹਨ ਇਸ ਲਈ ਉਹਨਾਂ ਨੂੰ ਆਮ ਨਾਲੋਂ ਵਧੇਰੇ ਸ਼ਿੱਦਤ ਨਾਲ ਪ੍ਰਤੀਕ੍ਰਿਆ ਦਿਖਾਉਣੀ ਚਾਹੀਦੀ ਹੈ ਅਤੇ ਡਾਕਟਰਾਂ ਨੂੰ ਪੇਸ਼ੇਵਰ ਹੋਣ ਦੇ ਨਾਲ-ਨਾਲ ਕਾਰਕੁੰਨ ਵੀ ਹੋਣਾ ਚਾਹੀਦਾ ਹੈ। (Doctors should be activist as well as professional) ਦੂਸਰੇ ਪਾਸੇ ਇਹ ਵਿਚਾਰ ਹੈ ਕਿ ਡਾਕਟਰ ਇਕ ਖਾਸ ਖੇਤਰ—ਮਰੀਜ਼ਾਂ ਦਾ ਇਲਾਜ ਕਰਨ—ਵਿਚ ਯੋਗਤਾ ਪ੍ਰਾਪਤ ਪੇਸ਼ੇਵਰ ਆਦਮੀ ਹਨ। ਜੇ ਅਸੀਂ ਇਮਾਨਦਾਰੀ ਨਾਲ ਇਹ ਕਰਦੇ ਹਾਂ ਭਾਵ ਜੋ ਮਰੀਜ਼ ਸਾਡੇ ਪਾਸ ਆਉਂਦੇ ਹਨ, ਉਹਨਾਂ ਸਾਰਿਆਂ ਦਾ ਇਲਾਜ ਕਰਦੇ ਹਾਂ ਅਤੇ ਵਧੀਆ ਇਲਾਜ ਕਰਦੇ ਹਾਂ ਤਾਂ ਬੱਸ ਅਸੀਂ ਆਪਣੇ ਫਰਜ਼ ਪੂਰੇ ਕਰ ਦਿੱਤੇ। ਅਸੀਂ ਨੀਤੀਆਂ ਘੜੀਏ ਜਾਂ ਸਾਮਾਜਿਕ ਕਾਰਕੁਨ ਬਣੀਏ ਇਸਦੀ ਨਾ ਤਾਂ ਸਾਥੋਂ ਆਸ ਕੀਤੀ ਜਾਂਦੀ ਹੈ ਅਤੇ ਨਾ ਹੀ ਅਸੀਂ ਇਸਦੇ ਯੋਗ ਹਾਂ।

ਆਮ ਤੌਰ ਤੇ ਡਾਕਟਰਾਂ ਦੀ ਵੱਡੀ ਬਹੁਗਿਣਤੀ ਆਪਣੇ ਕਾਰਜਾਂ ਤੋਂ ਦੂਸਰੇ ਵਿਚਾਰ ਨੂੰ ਮੰਨਣ ਵਾਲੀ ਜਾਪਦੀ ਹੈ ਅਤੇ ਇਸ ਤਰ੍ਹਾਂ ਬਹੁਤੀ ਵਾਰ ਉਹ ਤਰਥੱਲੀ ਮਚਾਉਣ ਵਾਲੀਆਂ ਸਮਾਜਿਕ ਤਬਦੀਲੀਆਂ ਬਾਰੇ ਵੀ ਪ੍ਰਤੀਕ੍ਰਿਆ ਨਹੀਂ ਕਰਦੇ, ਤਬਦੀਲੀਆਂ, ਜੋ ਕਿ ਸਿਹਤ ਦੇ ਨੁਕਤੇ ਤੋਂ ਦੂਰ-ਰਸ ਸਿੱਟੇ ਪੈਦਾ ਕਰ ਸਕਦੀਆਂ ਹੁੰਦੀਆਂ ਹਨ।

ਡਾਕਟਰ (Physicians) ਆਮ ਕਰਕੇ ਅਤੇ ਮਨੋਚਕਿਤਸਕ (Psychiatrists) ਖਾਸ ਕਰਕੇ, ਉਹਨਾਂ ਸਮਾਜਿਕ ਘਟਨਾਵਾਂ ਬਾਰੇ ਪੇਸ਼ੇਵਰਾਨਾ ਪ੍ਰਤੀਕ੍ਰਿਆ ਵਿਖਾਉਣ ਦੀ ਜ਼ਿੰਮੇਵਾਰੀ ਤੋਂ ਨਹੀਂ ਬਚ ਸਕਦੇ, ਜਿਨ੍ਹਾਂ ਦਾ ਸਮਾਜ ਦੀ ਸਿਹਤ ਤੇ ਅਸਰ ਪੈਂਦਾ ਹੈ।

ਅਸੀਂ ਮਨੋਚਕਿਤਸਕ, ਆਮ ਤੌਰ ਤੇ ਆਪਣੇ ਆਪ ਨੂੰ ਆਸ-ਪਾਸ ਵਾਪਰ ਰਹੀਆਂ ਸਮਾਜਿਕ ਘਟਨਾਵਾਂ ਪ੍ਰਤੀ ਕਾਫੀ ਸੰਵੇਦਨਸ਼ੀਲ ਸਮਝਦੇ ਹਾਂ ਅਤੇ ਉਹਨਾਂ ਘੱਟਨਾਵਾਂ ਦਾ ਮਾਨਸਿਕ ਸਿਹਤ ਤੇ ਪੈਂਦੇ ਅਸਰ ਦਾ ਅਧਿਐਨ ਕਰਨ ਲਈ ਤਿਆਰ ਰਹਿੰਦੇ ਹਾਂ। ਪਰ ਅਫਸੋਸ ਕਿ ਸਾਡੇ ਰਿਕਾਰਡ ਤੇ ਵੀ ਕਾਫੀ ਧੱਬੇ ਹਨ। ਅੱਜ ਤੀਕ ਦਾ ਸਭ ਤੋਂ ਵੱਡਾ ਵਾਤਾਵਰਣਿਕ ਦੁਖਾਂਤ—ਭੁਪਾਲ ਗੈਸ ਕਾਂਡ—ਸਾਡੇ ਦੇਸ਼ ਦੇ ਐਨ ਵਿਚਕਾਰ ਵਾਪਰਿਆ ਪਰ ਸਾਢੇ ਪੰਜ ਸਾਲ ਬੀਤ ਜਾਣ ਬਾਅਦ ਵੀ ਅਜੇ ਤੀਕ ਸਾਡੇ ਪਾਸ ਇਸਦੇ ਲੋਕਾਂ ਦੀ ਮਾਨਸਿਕ ਸਿਹਤ ਉੱਪਰ ਪਏ ਅਸਰ ਬਾਰੇ ਇਕ ਵੀ ਜਿਕਰਯੋਗ ਖੋਜ ਪੱਤਰ ਨਹੀਂ ਹੈ। ਦੇਸ਼ ਦੀ ਵੰਡ ਤੋਂ ਬਾਅਦ ਦਾ ਸਭ ਤੋਂ ਵੱਡਾ ਫਿਰਕੂ ਘੱਲੂਘਾਰਾ (ਭਾਵ 1984 ਦੇ ਸਿੱਖ ਵਿਰੋਧੀ ਦੰਗੇ) ਹੋਏ ਨੂੰ 6 ਸਾਲ ਬੀਤ ਚੁੱਕੇ ਹਨ, ਪਰੰਤੂ ਅਸੀਂ ਇਸ ਸਬੰਧ ਵਿਚ ਕੋਈ ਖੋਜ ਨਹੀਂ ਕੀਤੀ ਕਿ ਇਸਦਾ ਉਹਨਾਂ ਹਜ਼ਾਰਾਂ ਲੋਕਾਂ ਦੇ ਮਨਾਂ ਉੱਪਰ ਕੀ ਅਸਰ ਪਿਆ ਜੋ ਇਸਦੇ

ਸ਼ਿਕਾਰ ਬਣੇ । ਮੈਨੂੰ ਜਾਪਦਾ ਹੈ ਕਿ ਸਮਾਜ ਨਾਲੋਂ ਇਸ ਤਰ੍ਹਾਂ ਟੁੱਟ ਕੇ ਵਿਚਰਨਾ ਆਪਣੇ ਆਪ ਵਿਚ ਅਧਿਐਨ ਦਾ ਵਿਸ਼ਾ ਬਣਦਾ ਹੈ ।

ਪੰਜਾਬ ਪਿਛਲੇ 10 ਸਾਲ ਤੋਂ ਬਹੁਤ ਹੀ ਵਿਨਾਸ਼ਕਾਰੀ ਸਮਾਜਿਕ ਤਬਦੀਲੀ ਵਿਚੋਂ ਲੰਘ ਰਿਹਾ ਹੈ—ਤਬਦੀਲੀ ਜੋ ਕਿ ਦਹਿਸ਼ਤਵਾਦੀ ਹਿੰਸਾ ਨੇ ਪੈਦਾ ਕੀਤੀ ਹੈ । ਇਹ ਕੋਈ ਇਕ-ਪਾਸਾਰੀ (single-dimensional) ਘਟਨਾ ਨਹੀਂ ; ਇਹ ਧਰਮ ਆਰਥਿਕਤਾ, ਅਪਰਾਧ, ਸਿਆਸਤ ਅਤੇ ਸਮਾਜਿਕ ਸੰਸਥਾਵਾਂ ਨਾਲ ਘੁਲੀ-ਮਿਲੀ ਹੋਈ ਹੈ । ਇਸਦਾ ਦੂਸਰਾ ਪੱਖ ਇਹ ਵੀ ਹੈ ਕਿ ਇਹ ਸਥਿਤੀ ਕਾਫੀ ਸਮੇਂ ਤੀਕ ਇਉਂ ਹੀ ਰਹਿੰਦੀ ਜਾਪਦੀ ਹੈ । ਇਕ ਅਜਿਹਾ ਵਰਤਾਰਾ, ਜਿਸ ਵਿਚ ਤਿੱਖੇ ਸਰੀਰਕ ਅਤੇ ਮਾਨਸਿਕ ਸਦਮੇ ਵਾਰ-ਵਾਰ ਵਾਪਰ ਰਹੇ ਹਨ, ਇਕ ਦਹਾਕੇ ਤੋਂ ਚਲਿਆ ਆ ਰਿਹਾ ਹੈ । ਪ੍ਰੰਤੂ ਮਾਨਸਿਕ ਸਿਹਤ ਸੰਬੰਧੀ ਖੋਜ ਦੇ ਖੇਤਰ ਵਿਚ ਸਾਡੇ ਕੋਲ ਇਸ ਬਾਰੇ ਕਹਿਣ ਨੂੰ ਕੁਝ ਨਹੀਂ । ਅਸਲ ਵਿਚ ਇਸ ਵਿਸ਼ੇ ਤੇ ਕੇਵਲ ਇਕੋ ਖੋਜ-ਪੱਤਰ 1986 ਵਿਚ ਜੈਪੁਰ ਵਿਖੇ ਇੰਡੀਅਨ ਸਾਈਕੇਟਰਿਕ ਸੋਸਾਇਟੀ ਦੀ ਸਲਾਨਾ ਕਾਨਫਰੰਸ ਮੌਕੇ ਪੇਸ਼ ਕੀਤਾ ਗਿਆ ।

ਦੁਨੀਆਂ ਦੇ ਹੋਰ ਹਿੱਸਿਆਂ ਵਿਚ ਅਜਿਹੀਆਂ ਹੀ ਪ੍ਰਸਥਿਤੀਆਂ ਦੇ ਅਸਰਾਂ ਬਾਰੇ ਥੋੜ੍ਹੀ ਜਿਹੀ ਖੋਜ ਹੋਈ ਹੈ । ਪ੍ਰੰਤੂ ਉਹਨਾਂ ਬਿਲਕੁਲ ਵਖਰੀਆਂ ਪ੍ਰਸਥਿਤੀਆਂ ਵਿਚ ਹੋਈ ਖੋਜ ਨੂੰ ਸਾਡੀਆਂ ਹਾਲਤਾਂ ਤੇ ਲਾਗੂ ਕਰਨਾ ਵਿਗਿਆਨਕ ਤੌਰ ਤੇ ਠੀਕ ਨਹੀਂ ਹੈ । ਇਹ ਮੰਨ ਲੈਣ ਤੋਂ ਬਾਅਦ ਕਿ ਪੰਜਾਬ ਵਿਚ ਚੱਲ ਰਹੀ ਸਮਾਜਿਕ-ਰਾਜਨੀਤਿਕ ਹਿੰਸਾ ਦਾ ਮਾਨਸਿਕ ਸਿਹਤ ਉਪਰ ਗਿਣਨ ਯੋਗ ਅਸਰ ਪਏ ਹੋਣ ਦੀ ਸੰਭਾਵਨਾ ਹੈ, ਸਾਡੇ ਲਈ ਅਗਲਾ ਮਸਲਾ ਇਹ ਤੈਅ ਕਰਨ ਦਾ ਹੈ ਕਿ ਇਸ ਅਸਰ ਦਾ ਕਿਹੜੇ-ਕਿਹੜ ਖੇਤਰਾਂ ਵਿਚ ਅਧਿਐਨ ਕੀਤਾ ਜਾਣਾ ਚਾਹੀਦਾ ਹੈ ।

ਸਮਾਜਿਕ ਘਟਨਾਵਾਂ ਦਾ ਮਨੋਰੋਗਾਂ ਉਪਰ ਸਭ ਤੋਂ ਵੱਧ ਬਾਹਰੀ ਅਸਰ ਪੈਥੋਪਲਾਸਟਿਕ ਇਫੈਕਟ ਹੈ, ਭਾਵ ਮਾਨਸਿਕ ਰੋਗਾਂ ਦੇ ਚਿੰਨ੍ਹ ਸਮਾਜਿਕ ਘਟਨਾਵਾਂ ਦੀ ਭਾਸ਼ਾ ਵਿਚ ਪ੍ਰਗਟ ਹੁੰਦੇ ਹਨ । ਇਹ ਅਸੀਂ ਮਾਨਸਿਕ ਰੋਗੀਆਂ ਨਾਲ ਪੈਂਦੇ ਆਪਣੇ ਵਾਹ ਤੋਂ ਆਮ ਦੇਖ ਸਕਦੇ ਹਾਂ । ਹੁਣ ਸਾਡੇ ਕੋਲ ਆਪਣੇ ਗੁਆਂਢੀਆਂ ਖਿਲਾਫ ਝੱਲਿਆਂ ਵਾਲੇ ਭਰਮ (paranoid delusions) ਲੈ ਕੇ ਆਉਂਦੇ ਮਾਨਸਿਕ ਰੋਗੀ ਘੱਟ ਗਏ ਹਨ । ਹੁਣ ਉਹਨਾਂ ਨੂੰ ਬੰਦੂਕਾਂ ਵਾਲੇ ਬੰਦੇ ਮਾਰਨ ਲਈ ਆਉਂਦੇ ਜਾਂ ਫੜ੍ਹਨ ਲਈ ਪੁਲੀਸ ਆਉਣ ਦੇ ਭਰਮ ਜ਼ਿਆਦਾ ਦਿਖਾਈ ਦਿੰਦੇ ਹਨ । ਸਥਿਤੀ ਦਾ ਦੁਖਾਂਤ ਇਹ ਹੈ ਕਿ ਕਈ ਮੌਕਿਆਂ ਤੇ ਇਹ ਨਿਖੇੜਾ ਕਰਨਾ ਮੁਸ਼ਕਿਲ ਹੋ ਜਾਂਦਾ ਹੈ ਕਿ ਉਸਨੂੰ ਕਾਤਲ ਜਾਂ ਪੁਲੀਸ ਆਉਣ ਦਾ ਭਰਮ ਹੀ ਹੁੰਦਾ ਹੈ ਕਿ ਸੱਚਾਈ ਵਿਚ ਵਾਪਰਦਾ ਹੈ ਕਿਉਂਕਿ ਬੰਦੂਕਾਂ ਵਾਲੇ ਮੁੰਡੇ ਅਤੇ ਪੁਲੀਸ ਦੋਹਵੇਂ ਸਚਮੁੱਚ ਵੀ ਪਿੰਡਾਂ ਵਿਚ ਆਉਂਦੇ ਹਨ ।

ਇਸ ਤੋਂ ਇਲਾਵਾ ਇਸ ਸਥਿਤੀ ਦਾ ਦੂਸਰਾ ਅਸਰ ਮਾਨਸਿਕ ਰੋਗਾਂ ਨੂੰ ਪੈਦਾ ਕਰਨ ਵਿਚ ਹੈ । ਇਹ ਇਕ ਮੰਨੀ ਹੋਈ ਸੱਚਾਈ ਹੈ ਕਿ ਲੋਕਾਂ ਦੇ ਕੁਝ ਅਸੁਰੱਖਿਅਤ ਗਰੁੱਪ ਕਾਫੀ ਮਾਨਸਿਕ ਤਣਾਉ ਵਿਚ ਹਨ । ਉਦਾਹਰਣ ਵਜੋਂ—ਹਿੰਸਾ ਦੇ ਸ਼ਿਕਾਰ ਪ੍ਰੀਵਾਰ, ਜੋ ਪੰਜਾਬ ਤੋਂ ਬਾਹਰ ਹਿਜਰਤ ਕਰਕੇ ਗਏ ਹਨ ਅਤੇ ਜੋ ਬਾਹਰਲੇ ਸੂਬਿਆਂ ਚੋਂ ਪੰਜਾਬ ਵਿਚ ਆਏ ਹਨ, ਪ੍ਰੀਵਾਰ ਜਿੰਨ੍ਹਾਂ ਮੈਂਬਰ ਜ਼ੇਲ੍ਹਾਂ ਵਿਚ ਹਨ, ਜਬਰੀ ਚੁੱਕੇ ਗਏ ਵਿਅਕਤੀ ਅਤੇ ਉਹਨਾਂ ਦੇ ਪ੍ਰੀਵਾਰ, ਮਾਰੇ ਗਏ ਪੁਲੀਸ ਵਾਲਿਆਂ ਦੇ ਪ੍ਰੀਵਾਰ ਅਤੇ ਲੋਕਾਂ ਦੇ ਕਈ ਹੋਰ ਗਰੁੱਪ । ਸਪਸ਼ਟ ਤੌਰ ਤੇ ਲੋਕਾਂ ਦੇ ਇਹ ਗਰੁੱਪ ਮਾਨਸਿਕ ਸਿਹਤ ਦੇ ਨੁਕਤੇ ਤੋਂ ਬਹੁਤ ਖਤਰੇ ਹੇਠ ਆਏ ਗਰੁੱਪ ਹਨ ਅਤੇ ਗੰਭੀਰ ਅਧਿਐਨ ਦੀ ਮੰਗ ਕਰਦੇ ਹਨ । ਇਸ ਤੋਂ ਅੱਗੇ ਇਹਨਾਂ ਲਈ ਆਮ ਪ੍ਰਚਲਿਤ ਮਾਨਸਿਕ ਇਲਾਜ ਤੋਂ ਇਲਾਵਾ ਇਲਾਜ ਦੀਆਂ ਨਵੀਆਂ ਵਿਧੀਆਂ ਵਿਕਸਿਤ ਕਰਨ ਦੀ ਲੋੜ ਹੈ । ਇਹ ਜਿੰਨਾ ਅਸੀਂ ਆਮ ਸੋਚਦੇ ਹਾਂ ਉਸ ਤੋਂ ਵਧ ਮਹੱਤਵ-ਪੂਰਨ ਹੈ ।

ਇਕ ਲੜਕਾ ਜਿਸ ਦਾ ਪਿਤਾ ਅੱਤਵਾਦੀ ਹਿੰਸਾ ਜਾਂ ਪੁਲੀਸ ਦੀ ਗੋਲੀ ਨਾਲ ਮਾਰਿਆ ਜਾਂਦਾ ਹੈ ਉਸ ਵਿਚ ਪੈਦਾ ਹੋਏ ਡਿਪਰੈਸ਼ਨ ਆਦਿ ਦਾ ਇਲਾਜ ਕਰਨਾ ਇਕ ਗੱਲ ਹੈ, ਪਰ ਉਸਦੇ ਮਨ 'ਚ ਪੈਦਾ ਹੋਏ ਵੈਰਭਾਵ ਨੂੰ ਠੀਕ ਢੰਗ ਨਾਲ ਹੈਂਡਲ ਕਰਨਾ ਅਤੇ ਵੇਖਣਾ ਕਿ ਬਦਲੇ ਲਈ ਉਹ ਵੀ ਉਹੀ ਕੁਝ ਨਾ ਕਰੇ ਜੋ ਉਸ ਨਾਲ ਹੋਇਆ, ਇਕ ਬਿਲਕੁਲ ਵਖਰੀ ਗਲ ਹੈ । ਇਹ ਗੱਲ ਇਕ ਦਹਿਸ਼ਤਵਾਦੀ ਦੀ ਮਾਨਸਿਕ ਬਣਤਰ ਦਾ ਅਧਿਐਨ ਕਰਨ ਦਾ ਮਸਲਾ ਵੀ ਸਾਡੇ ਸਾਹਮਣੇ ਲਿਆਉਂਦੀ ਹੈ । ਆਖਰਕਾਰ ਕਿਹੜੀ ਚੀਜ਼ ਹੈ ਜੋ ਇਹਨਾਂ ਮੁੰਡਿਆਂ ਨੂੰ ਅਜਿਹੇ ਕੰਮ ਵਲ ਧਕਦੀ ਹੈ ਜਿਸਦਾ ਸਿੱਟਾ ਔਸਤ ਡੇਢ ਸਾਲ ਵਿਚ ਮੌਤ ਜਾਂ ਫੜੇ ਜਾਣਾ ਨਿਕਲਦਾ ਹੈ ? ਕੀ ਅੰਤਰਮੁਖੀ ਰੋਗੀ ਮਾਨਸਿਕਤਾ ਦੀ ਬਾਹਰਮੁਖੀ ਕਾਰਣਾ ਨਾਲ ਅੰਤਰਕ੍ਰਿਆ ਦਾ ਸਿੱਟਾ ਹੈ ?

(ਬਾਕੀ ਦੇਖੋ ਸਫਾ 12)



**ਧਮਕੀਆਂ ਅਤੇ ਬਦਲਾ ਲਊ ਕਾਰਵਾਈਆਂ ਦੇ ਬਾਵਜੂਦ, ਬਰੇਟਾ-ਬੁਢਲਾਡਾ ਦੇ ਤਰਕਸ਼ੀਲਾਂ ਵਲੋਂ—**

# ਲਾਟਰੀ ਸਿਸਟਮ ਦਾ ਜ਼ਬਰਦਸਤ ਵਿਰੋਧ

ਤਰਕਸ਼ੀਲ ਸੋਸਾਇਟੀ ਪੰਜਾਬ ਕਿਸਮਤ-ਅਜਮਾਊ ਲਾਟਰੀਆਂ ਦਾ ਸਦਾ ਵਿਰੋਧ ਕਰਦੀ ਆਈ ਹੈ ਕਿਉਂਕਿ ਇਹਨਾਂ ਲਾਟਰੀਆਂ ਰਾਹੀਂ ਲੋਕਾਂ ਨੂੰ ਕਿਸਮਤ ਦੇ ਚੱਕਰ ਵਿਚ ਪਾਕੇ ਉਹਨਾਂ ਦੀ ਲੁੱਟ ਕੀਤੀ ਜਾਂਦੀ ਹੈ । ਪਿਛਲੇ ਕੁਝ ਸਮੇਂ ਤੋਂ ਬੁਢਲਾਡਾ ਤੇ ਇਸਦੇ ਆਲੇ-ਦੁਆਲੇ ਦੇ ਇਲਾਕੇ ਵਿਚ ਕੁਝ ਲੋਕਾਂ ਵਲੋਂ ਲਾਟਰੀਆਂ ਦਾ ਨਵਾਂ ਢੰਗ ਕੱਢਿਆ ਹੈ । ਭਾਵ ਧਰਮ ਦੇ ਨਾਂ ਤੇ ਲਾਟਰੀਆਂ ਕੱਢਣ ਦਾ ।

ਪਿਛਲੇ ਦਿਨੀ ਬਰੇਟਾ ਮੰਡੀ ਵਿਚ ਇਕ ਕਾਂਗਰਸੀ ਲੀਡਰ ਅਤੇ ਪੰਜਾਬੀ ਟ੍ਰਿਬਿਊਨ ਦੇ ਪੱਤਰ ਪ੍ਰੇਰਕ ਵਲੋਂ 'ਨੈਣਾ ਦੇਵੀ ਇੰਟਰਪ੍ਰਾਈਜ਼' ਦੇ ਨਾਮ ਹੇਠ ਇਕ ਲਾਟਰੀ ਸ਼ੁਰੂ ਕੀਤੀ ਗਈ । ਇਹ ਲੋਕਾਂ ਨੂੰ ਗੁਮਰਾਹ ਕਰਦਾ ਰਿਹਾ ਕਿ ਇਸ ਲਾਟਰੀ ਤੋਂ ਜੋ ਮੁਨਾਫਾ ਨਿਕਲੇਗਾ ਉਹ ਨੈਣਾਂ ਦੇਵੀ ਦੇ ਮੰਦਰ ਨੂੰ ਭੇਜਿਆ ਜਾਵੇਗਾ । ਡਰਾਅ ਕੱਢਣ ਤੋਂ ਬਾਅਦ ਇਹ ਝੱਟ ਹਿਮਾਚਲ ਪ੍ਰਦੇਸ਼ ਲਈ ਰਵਾਨਾ ਹੋ ਗਏ ਤਾਂ ਜੋ ਲੋਕਾਂ ਦੇ ਅੱਖੀਂ ਘੱਟਾ ਪਾ ਸਕਣ ਕਿ ਸਾਰਾ ਮੁਨਾਫਾ ਨੈਣਾ ਦੇਵੀ ਦੇ ਮੰਦਰ ਨੂੰ ਦਾਨ ਕਰ ਆਏ ਹਨ । ਪਰ ਲੋਕਾਂ ਨੂੰ ਅਸਲੀਅਤ ਦਾ ਪਤਾ ਲੱਗ ਗਿਆ ਕਿ ਅਸਲ ਵਿਚ ਕੁਝ ਸੈਂਕੜੇ ਰੁਪਏ ਦਾਨ ਕਰ ਕੇ ਲੱਖਾਂ ਰੁਪਏ ਹੜਪ ਕੀਤੇ ਗਏ ਹਨ । (ਉਂਜ ਜੇ ਸਾਰੇ ਰੁਪਏ ਦਾਨ ਕੀਤੇ ਜਾਂਦੇ, ਲਾਟਰੀ ਦਾ ਤੱਤ ਫਿਰ ਵੀ ਗਲਤ ਹੀ ਸੀ) ਖੈਰ ਇਕ ਮਹੀਨੇ ਵਿਚ ਤਿੰਨ ਲੱਖ ਰੁਪਏ ਬਣਾ ਲੈਣ ਨਾਲ ਉਸੇ ਦਿਨ ਹੀ ਇਹਨਾਂ ਨੇ ਉਸੇ ਨਾਮ ਹੇਠ ਇਕ ਹੋਰ ਡਰਾਅ ਸ਼ੁਰੂ ਕਰ ਦਿੱਤਾ । ਲੋਕ ਪਹਿਲਾਂ ਹੀ ਇਸ ਠੱਗੀ ਵਾਲੇ ਧੰਦੇ ਤੋਂ ਅੱਕੇ ਹੋਏ ਸਨ, ਤਰਕਸ਼ੀਲ ਸਾਥੀਆਂ ਨੇ ਲੋਕਾਂ ਦੀ ਅਗਵਾਈ ਕੀਤੀ. ਇਲਾਕੇ ਦੀਆਂ ਹੋਰ ਜ਼ਮਹੂਰੀ ਜੱਥੇ-ਬੰਦੀਆਂ ਨੇ ਵੀ ਮਦਦ ਕਰਨ ਦਾ ਯਕੀਨ ਦਿਵਾਇਆ ਤੇ **ਇਹ ਲਾਟਰੀ ਬੰਦ ਹੋ ਗਈ । ਜੋ ਟਿਕਟਾਂ ਵੇਚੀਆਂ ਸਨ ਉਹਨਾਂ ਦੇ ਪੈਸੇ ਵਾਪਸ ਕਰਨੇ ਪਏ ।** ਤਰਕਸ਼ੀਲਾਂ ਨੇ ਲੋਕਾਂ ਨੂੰ ਸੁਚੇਤ ਕੀਤਾ ਕਿ ਇਹ ਧਰਮ ਦੇ ਨਾਮ ਤੇ ਕਿਵੇਂ ਉਹਨਾਂ ਦੀ ਲੁੱਟ ਕਰਦੇ ਹਨ ।

ਬੇਇੱਜਤੀ ਅਤੇ ਲੱਖਾਂ ਰੁਪਏ ਵਿਚ ਲੱਤ ਵੱਜ ਜਾਣ ਨਾਲ ਉਹਨਾਂ ਵਿਅਕਤੀਆਂ ਨੇ ਇਕ ਨਵੀਂ ਸਕੀਮ ਤਿਆਰ ਕੀਤੀ ਅਤੇ ਡੀ. ਏ. ਵੀ. ਸਕੂਲ ਦੀ ਕਥਿਤ ਮਦਦ ਦੇ ਨਾਮ ਹੇਠ ਇਕ ਨਵੀਂ ਲਾਟਰੀ ਚਲਾ ਦਿੱਤੀ । ਤਰਕਸ਼ੀਲ ਸੋਸਾਇਟੀ ਦੀ ਇਲਾਕਾ ਇਕਾਈ ਵਲੋਂ ਇਸਦਾ ਸਖਤ ਵਿਰੋਧ ਕਰਦੇ ਹੋਏ ਪ੍ਰੈਸ ਬਿਆਨ ਜਾਰੀ ਕੀਤੇ ਗਏ । ਮੰਡੀ ਦੇ ਚੌਧਰੀ ਇਹ ਕਿਵੇਂ ਬਰਦਾਸ਼ਤ ਕਰ ਸਕਦੇ ਸਨ । ਉਹ ਬਿਆਨ ਪੜ੍ਹ ਕੇ ਬੁਖਲਾ ਉਠੇ ਅਤੇ ਉਹ ਕਾਂਗਰਸੀ ਜੋ ਆਪਣੇ ਆਪ ਨੂੰ ਜ਼ਿਲ੍ਹੇ ਦਾ ਮੀਤ ਪ੍ਰਧਾਨ ਦਸਦਾ ਹੈ, ਬਜ਼ਾਰ ਵਿਚ ਲੋਕਾਂ ਅਤੇ ਆੜ੍ਹਤੀਆਂ ਤੇ ਦਬਾਅ ਪਾ ਕੇ ਟਿਕਟਾਂ ਵੇਚਦਾ ਰਿਹਾ । ਇਥੇ ਹੀ ਬੱਸ ਨਹੀਂ ਉਸਨੇ ਤਰਕਸ਼ੀਲ ਸੁਸਾਇਟੀ ਬੁਢਲਾਡਾ ਦੇ ਖਜ਼ਾਨਚੀ ਅਜੀਤ ਕੁਮਾਰ ਨੂੰ ਫੈਕਟਰੀ ਮਾਲਕਾਂ ਉੱਪਰ ਦਬਾਅ ਪਾਕੇ ਨੌਕਰੀ ਤੋਂ ਕਢਵਾ ਦਿੱਤਾ । ਜਦੋਂ ਸਾਥੀ ਫਿਰ ਵੀ ਇਹਨਾਂ ਦਾ ਵਿਰੋਧ ਕਰਨੋਂ ਨਾ ਹਟਿਆ ਤਾਂ ਉਸਨੂੰ ਗ੍ਰਿਫਤਾਰ ਕਰਵਾ ਦਿੱਤਾ । ਤਰਕਸ਼ੀਲ ਸੋਸਾਇਟੀ ਬੁਢਲਾਡਾ-ਬਰੇਟਾ ਦੇ ਪ੍ਰਧਾਨ ਨੂੰ ਵੀ ਪੁਲੀਸ ਲੱਭਦੀ ਰਹੀ । ਪਰ ਜਥੇਬੰਦੀਆਂ ਦੇ ਦਬਾਅ ਸਦਕਾ ਸਾਥੀ ਨੂੰ ਪੁਲੀਸ ਤੋਂ ਤੁਰੰਤ ਰਿਹਾ ਕਰਵਾਇਆ ਗਿਆ ਅਤੇ ਫੈਕਟਰੀ ਮਾਲਕਾਂ ਨੂੰ ਵੀ ਅਜਿਹੀ ਘਟੀਆ ਕਾਰਵਾਈ ਨਾ ਕਰਨ ਲਈ ਕਿਹਾ ਗਿਆ ਜੋ ਉਹਨਾਂ ਨੇ ਸਵੀਕਾਰ ਕਰ ਲਈ ।

ਇਸ ਤੋਂ ਬਾਅਦ ਹਰਜਿੰਦਰ ਸਿੰਘ ਦੀ ਪ੍ਰਧਾਨਗੀ ਹੇਠ ਤਰਕਸ਼ੀਲ ਸੋਸਾਇਟੀ ਦੀ ਮੀਟਿੰਗ ਹੋਈ ਜਿਸ ਵਿਚ ਸਰਵ-ਸੰਮਤੀ ਨਾਲ ਇਸ ਲਾਟਰੀ ਸਿਸਟਮ ਨੂੰ ਬੰਦ ਕਰਵਾਉਣ ਦਾ ਫੈਸਲਾ ਲਿਆ ਗਿਆ । ਮੀਟਿੰਗ ਦੇ ਫੈਸਲੇ ਦੇ ਹੱਥ ਲਿਖਤ ਪੋਸਟਰ ਲਾਟਰੀ ਦੀ ਦੁਕਾਨ ਅੱਗੇ ਅਤੇ ਬਾਜਾਰ ਵਿਚ ਲਾਏ ਗਏ ਜਿਨ੍ਹਾਂ ਨੂੰ ਲੋਕ ਸਾਰਾ ਦਿਨ ਪੜ੍ਹਨ ਲਈ ਜੁੜੇ ਰਹੇ । ਮੰਡੀ ਦੇ ਲੋਕਾਂ ਲਈ ਹਊਆ ਬਣੇ ਇਹਨਾਂ ਲੋਕਾਂ ਦੀ ਹਾਲਤ ਹੁਣ ਤਰਸਯੋਗ ਬਣ ਚੁੱਕੀ ਸੀ । ਪੋਸਟਰ ਵਿਚ ਇਹਨਾਂ ਨੂੰ ਇਕ ਦਿਨ ਵਿਚ ਲਾਟਰੀ ਚੁੱਕ ਲੈਣ ਲਈ ਕਿਹਾ ਗਿਆ ਸੀ । ਦੂਸਰੇ ਦਿਨ ਲੋਕ ਹੈਰਾਨ ਸਨ ਜਦੋਂ ਉਹਨਾਂ ਵੇਖਿਆ ਕਿ ਨਾ ਉੱਥੇ ਟੈਂਟ ਸੀ, ਨਾ ਲਾਊਡ ਸਪੀਕਰ ਅਤੇ ਨਾ ਹੀ ਕੋਈ ਦੁਕਾਨ ਖੋਹਲਣ ਵਾਲਾ । ਲੋਕਾਂ ਦੇ ਦਬਾਅ ਹੇਠ ਵਿਕੀਆਂ ਹੋਈਆਂ ਟਿਕਟਾਂ ਦੇ ਪੈਸੇ ਵੀ ਵਾਪਸ ਕਰਨੇ ਪਏ । ਇਸ ਤਰ੍ਹਾਂ ਲਾਟਰੀ ਸਿਸਟਮ ਦੇ ਤਰਕਸ਼ੀਲਾਂ ਵਲੋਂ ਕੀਤੇ ਗਏ ਵਿਰੋਧ ਨੇ ਕਾਫੀ ਸਾਰਥਿਕ ਸਿੱਟੇ ਕੱਢੇ ਹਨ ।

(ਬਾਕੀ ਦੇਖੋ ਸਫਾ 21)

# ਤਣਾਉ

## (TENSION)

(ਤਰਕਸ਼ੀਲ ਦੇ ਪਿਛਲੇ ਅੰਕਾਂ ਵਿਚ 'ਤਣਾਅ ਸਭਿਅਤਾ ਦਾ ਆਮਦਨ ਕਰ ਹੈ' ਸਿਰਲੇਖ ਹੇਠ ਅਜੋਕੇ ਮਨੁੱਖ ਵਿਚ ਤਣਾਅ ਦੀ ਸਮਸਿਆ ਬਾਰੇ ਵਿਚਾਰ-ਚਰਚਾ ਚਲਾਈ ਗਈ ਸੀ। ਇਹ ਵਿਸ਼ਾ ਇਸ ਪੱਖ ਤੋਂ ਵੀ ਕਾਫੀ ਮਹੱਤਵਪੂਰਨ ਹੈ ਕਿ ਤਣਾਅ ਦੀ ਅਧਿਕ ਮਾਤਰਾ ਹੀ ਬਹੁਤ ਸਾਰੇ ਮਾਨਸਿਕ ਰੋਗਾਂ ਦਾ ਕਾਰਨ ਬਣਦੀ। ਇਸੇ ਵਿਸ਼ੇ ਤੇ ਪਿਛਲੇ ਦਿਨੀਂ ਮੈਡੀਕਲ ਕਾਲਜ ਫਰੀਦਕੋਟ ਦੇ ਮਨੋਰੋਗ ਵਿਭਾਗ ਦੇ ਡਾਕਟਰ ਬਲਵੰਤ ਸਿੰਘ ਸਿੱਧੂ ਨਾਲ ਅਵਤਾਰ ਗੋਂਦਾਰਾ ਦੀ ਇਕ ਗੱਲਬਾਤ ਹੋਈ ਜਿਸ ਤੋਂ ਇਸ ਸਮੱਸਿਆ ਨੂੰ ਚੰਗੀ ਤਰ੍ਹਾਂ ਸਮਝਣ ਅਤੇ ਹੱਲ ਕਰਨ ਵਿਚ ਕਾਫੀ ਮਦਦ ਮਿਲਦੀ ਹੈ।)

---

? ਅੱਜਕਲ ਆਮ ਤੋਂ ਲੈ ਕੇ ਖਾਸ ਤਕ, ਹਰ ਸ਼ਖਸ ਥੋੜ੍ਹੀ ਜਾਂ ਬਹੁਤੀ Tension (ਤਣਾਉ) ਦਾ ਸ਼ਿਕਾਰ ਹੈ, ਕਿਉ ?

ਤਣਾਉ ਕੁਝ ਹੱਦ ਤੱਕ ਸਾਡੀ ਜਿੰਦਗੀ ਦਾ ਅਟੁੱਟ ਅੰਗ ਹੈ ਅਤੇ ਜ਼ਰੂਰੀ ਵੀ। ਪਰ ਮੌਜੂਦਾ ਸਮਾਜ ਵਿਚ ਤਣਾਉ ਕਾਫੀ ਜ਼ਿਆਦਾ ਵਧ ਰਿਹਾ ਹੈ ਅਤੇ ਇਸਦੇ ਬਹੁਤ ਸਾਰੇ ਕਾਰਣ ਹਨ ਜਿਵੇਂ ਕਿ—

—ਜਿੰਦਗੀ ਦੀ ਰਫਤਾਰ ਤੇਜ਼ ਹੋਣਾ (Fast life)

—ਆਧੁਨਿਕ ਕੰਮਾਂ ਦਾ ਮਾਨਸਿਕ ਤੌਰ ਤੇ ਜ਼ਿਆਦਾ ਤਣਾਉ ਪੂਰਨ ਹੋਣਾ।

—ਸਮਾਜਿਕ ਕਦਰਾਂ ਦਾ ਬਹੁਤ ਛੇਤੀ ਬਦਲਣਾ।

—ਮਨੁੱਖ ਦੀ ਸਮਾਜ ਵਿਚ ਅਲਹਿਦਗੀ ਜਾਂ ਵਖਰੇਵਾਂ (Alienation)

—ਪੁਰਾਣੇ ਸਮਾਜਿਕ ਆਸਰਿਆਂ ਦਾ ਖੁਸਣਾ।

ਪਿਛਲੇ ਕੁਝ ਦਹਾਕਿਆਂ ਵਿਚ ਜਿੰਦਗੀ ਦੀ ਰਫਤਾਰ ਪਹਿਲਾਂ ਨਾਲੋਂ ਬਹੁਤ ਤੇਜ਼ ਹੋ ਗਈ ਹੈ। ਸ਼ਹਿਰ ਹੋਵੇ ਜਾਂ ਪਿੰਡ, ਹਰ ਆਦਮੀ ਨੂੰ ਹਰ ਕੰਮ ਲਈ ਦੌੜ-ਭਜ ਕਰਨੀ ਪੈਂਦੀਂ ਹੈ। ਜਿਹੜਾ ਵੀ ਮਨੁੱਖ ਇਸ ਦੌੜ ਵਿਚ ਸ਼ਾਮਲ ਨਹੀਂ ਹੁੰਦਾ, ਉਸ ਨੂੰ ਕੁਝ ਨਾ ਕੁਝ ਨੁਕਸਾਨ ਜ਼ਰੂਰ ਉਠਾਉਣਾ ਪੈਂਦਾ ਹੈ (ਆਰਥਿਕ ਜਾਂ ਸਮਾਜਿਕ)। ਰੋਜੀ-ਰੋਟੀ, ਬੱਚਿਆਂ ਦੀ ਚੰਗੀ ਪੜ੍ਹਾਈ ਤੇ ਭਵਿੱਖ ਅਤੇ ਰੋਜ਼ਾਨਾ ਜਿੰਦਗੀ ਵਿਚ ਹੱਕ ਤੇ ਇਨਸਾਫ਼ ਆਦਿ ਦੇ ਮਸਲੇ ਬਹੁਤ ਅਹਿਮ ਹਨ ਅਤੇ ਕਿਸੇ ਵੀ ਮਨੁੱਖ ਵਲੋਂ ਨਜ਼ਰ ਅੰਦਾਜ਼ ਨਹੀਂ ਕੀਤੇ ਜਾ ਸਕਦੇ। ਪਰ ਇਨ੍ਹਾਂ ਸਾਰਿਆਂ ਮਸਲਿਆਂ ਵਿਚ ਮਨੁੱਖ ਨੂੰ ਕਿਸੇ ਨਾ ਕਿਸੇ ਹੱਦ ਤਕ ਨਸ ਭਜ ਜ਼ਰੂਰ ਕਰਨੀ ਪੈਂਦੀ ਹੈ ਨਹੀਂ ਤਾਂ ਉਹ ਦੂਸਰਿਆਂ ਤੋਂ ਪਿਛੜ ਜਾਵੇਗਾ। ਇਸ ਵਧ ਰਹੀ ਰਫਤਾਰ ਕਾਰਨ ਜਿੰਦਗੀ ਵਿਚ ਤਣਾਉ ਦਾ ਵਧਣਾ ਸੁਭਾਵਿਕ ਹੈ। ਇਸ ਤੋਂ ਇਲਾਵਾ ਆਧੁਨਿਕ ਸਾਰੇ ਕੰਮ ਪਹਿਲਾਂ ਤੇ ਮੁਕਾਬਲੇ, ਮਾਨਸਿਕ ਤਰ ਤੇ ਜ਼ਿਆਦਾ ਤਣਾਉ ਪੂਰਨ ਹਨ।

ਤਕਨੀਕੀਕਰਣ ਹੋਣ ਨਾਲ ਅਤੇ ਹਰ ਵੱਖ-ਵੱਖ ਕੰਮ ਲਈ ਵਿਸ਼ੇਸ਼ ਹੁਨਰ ਤੇ ਕੁਸ਼ਲਤਾ ਦੀ ਲੋੜ ਹੋਣ ਨਾਲ ਆਮ ਸਧਾਰਣ ਮਨੁਖ ਤੇ ਮਾਨਸਿਕ ਤੌਰ ਤੇ ਦਬਾਉ ਵਧਿਆ ਹੈ। ਹਰ ਕੰਮ ਵਿਚ ਮਨੁੱਖ ਤੋਂ ਪਹਿਲਾਂ ਨਾਲੋਂ ਜ਼ਿਆਦਾ ਕੁਸ਼ਲਤਾ ਤੇ ਸਮਰਥਾ ਦੀ ਮੰਗ ਕੀਤੀ ਜਾਂਦੀ ਹੈ।

ਸਮਾਜਿਕ ਕਦਰਾਂ ਪਿਛਲੇ ਕੁਝ ਸਮੇਂ ਤੋਂ ਬਹੁਤ ਤੇਜ਼ੀ ਨਾਲ ਬਦਲੀਆਂ ਹਨ। ਔਲਾਦ ਦੀ ਬਜ਼ੁਰਗਾਂ ਪ੍ਰਤੀ ਬਗਾਵਤ ਤੇ ਮਨੁੱਖ ਦੀ ਪ੍ਰਚਲਿਤ ਸਮਾਜਿਕ ਸੰਸਥਾਵਾਂ ਪ੍ਰਤੀ ਬਗਾਵਤ (ਜਿਵੇਂ ਧਰਮ ਤੇ ਸਾਂਝਾ ਪਰਿਵਾਰ ਆਦਿ) ਆਦਿ ਇਸ ਦੀਆਂ ਕੁਝ ਮੁੱਖ ਉਦਾਹਰਣਾਂ ਹਨ। ਮਨੁੱਖੀ ਜਿੰਦਗੀ ਦਾ ਸਭ ਤੋਂ ਵੱਡਾ ਮਾਪਦੰਡ ਪੈਸਾ ਬਣ ਚੁਕਿਆ ਹੈ। ਜਾਇਜ ਅਤੇ ਨਾਜਾਇਜ਼ ਕਮਾਈ ਵਿਚ ਫਰਕ ਮਿਟ ਰਿਹਾ ਹੈ। ਮਨੁੱਖ ਸਮੁੱਚੇ ਤੌਰ ਤੇ ਲਾਲਚੀ ਹੋ ਰਿਹਾ ਹੈ ਅਤੇ ਹਰ ਕੀਮਤ ਤੇ ਜਿੱਤ ਹਾਸਿਲ ਕਰਨਾ ਚਾਹੁੰਦਾ ਹੈ। ਇਸ ਛੇਤੀ ਨਾਲ ਬਦਲਦੇ ਹਾਲਾਤ ਵਿਚ ਮਨੁੱਖ ਇਕ ਦੂਜੇ ਤੋਂ ਦੂਰ ਹੋ ਰਿਹਾ ਹੈ ਤੇ ਸਮਾਜਿਕ ਅਲਹਿਦਗੀ ਜਾਂ ਵਖਰੇਵੇਂ (Alienation) ਵਲ ਜਾ ਰਿਹਾ ਹੈ ਤੇ ਤਣਾਉ ਦਾ ਸ਼ਿਕਾਰ ਹੋ ਰਿਹਾ ਹੈ। ਇਸ ਤੋਂ ਇਲਾਵਾ ਵਧ ਰਹੀ ਆਬਾਦੀ, ਮਹਿੰਗਾਈ ਤੇ ਵਾਤਾਵਰਣ ਦਾ ਪ੍ਰਦੂਸ਼ਣ, ਨਸ਼ੇ, ਵਧਦੇ ਸਫਰ ਆਦਿ ਵੀ ਤਣਾਉ ਵਿਚ ਵਾਧਾ ਕਰ ਰਹੇ ਹਨ।

? ਤੁਸੀਂ 'ਤਣਾਉ' ਦੀ ਕੀ ਕੀ ਪਰਿਭਾਸ਼ਾ ਦਿਉਗੇ ?

ਤਣਾਉ ਇਕ ਸਧਾਰਣ ਵਰਤੋਂ ਵਾਲਾ ਸ਼ਬਦ ਹੈ, ਕੋਈ ਵਿਸ਼ੇਸ਼ ਤਕਨੀਕੀ ਸ਼ਬਦ ਨਹੀਂ। ਨਾਂ ਹੀ ਇਸ ਦੀ ਕੋਈ ਨਿਸ਼ਚਿਤ ਪ੍ਰੀਭਾਸ਼ਾ ਹੈ। ਜਦੋਂ ਮਨੁੱਖ ਮਾਨਸਿਕ ਤੌਰ ਤੇ ਆਪਣੇ ਆਪ ਵਿਚ ਕੋਈ ਖਿਚਾਅ ਮਹਿਸੂਸ ਕਰੇ ਜਿਸ ਨਾਲ



ਪਰੇਸ਼ਾਨੀ ਹੁੰਦੀ ਹੋਵੇ ਉਸ ਨੂੰ ਤਣਾਉ ਆਖਿਆ ਜਾਂਦਾ ਹੈ। ਇਸ ਦਾ ਸੰਬੰਧ ਮਾਨਸਿਕ ਜਾਂ ਸਰੀਰਕ ਦਬਾਅ (Stress) ਨਾਲ ਹੈ। ਕੁਝ ਨਾ ਕੁਝ ਤਣਾਉ ਜ਼ਿੰਦਗੀ ਦਾ ਅਟੁਟ ਅੰਗ ਹੈ ਤੇ ਸਿਹਤਮੰਦ ਮਨੁਖੀ ਜਿੰਦਗੀ ਲਈ ਜ਼ਰੂਰੀ ਵੀ। ਕਿਸੇ ਡੀਜ਼ਲ ਇੰਜਣ ਦੇ ਗਵਰਨਰ ਵਾਂਗ ਇਹ ਸਾਡੇ ਸਰੀਰ ਦੀ ਕਾਰ-ਗੁਜ਼ਾਰੀ ਕਿਸੇ ਵੀ ਜ਼ਿਆਦਾ ਦਬਾਅ (Stress) ਹੇਠ ਜਾਂ ਖਤਰੇ ਦੀ ਹਾਲਤ ਵਿਚ ਆਮ ਨਾਲੋਂ ਜਿਆਦਾ ਵਧਾਉਂਦਾ ਹੈ। ਡਰ, ਲੜਾਈ ਜਾਂ ਭਾਜੜ (Fear, Fight and Flight) ਵਿਚ ਤਣਾਉ ਦੀ ਬਹੁਤ ਹੀ ਮਹੱਤਵਪੂਰਨ ਭੂਮਿਕਾ ਹੈ। ਖੇਡ ਮੁਕਾਬਲਿਆਂ ਵਿਚ, ਇਮਤਿਹਾਨ ਵਿਚ ਜਾਂ ਕਿਸੇ ਵੀ ਮਹੱਤਵਪੂਰਨ ਕੰਮ ਵਿਚ ਸਫਲਤਾ ਲਈ ਤਣਾਉ ਹੋਣਾ ਸੁਭਾਵਿਕ ਵੀ ਹੈ ਤੇ ਜ਼ਰੂਰੀ ਵੀ। ਪਰ ਹਾਂ। ਜੇ ਇਹ ਇਕ ਲੋੜੀਂਦੀ ਹੱਦ ਤੋ ਜ਼ਿਆਦਾ ਵਧ ਜਾਵੇ ਤਾਂ ਇਕ ਵਿਘਨ ਜਾਂ ਅੜਿੱਕਾ ਬਣ ਜਾਂਦਾ ਹੈ। ਲੰਮੇ ਸਮੇਂ ਲਈ ਚਲ ਰਿਹਾ ਤਣਾਉ ਵੀ ਹਾਨੀਕਾਰਕ ਹੈ ਜਿਸ ਨਾਲ ਸਰੀਰ ਦੀ ਮਾਨਸਿਕ ਤੇ ਸਰੀਰਕ ਸਮਰਥਾ ਘਟਦੀ ਹੈ ਤੇ ਕਈ ਤਰ੍ਹਾਂ ਦੇ ਸਰੀਰਕ ਰੋਗ ਵੀ ਹੋ ਸਕਦੇ ਹਨ, ਜਿਵੇਂ ਕਿ ਰਕਤਚਾਪ (ਜ਼ਿਆਦਾ ਬਲੱਡ ਪ੍ਰੈਸ਼ਰ), ਪੇਟ ਦੀ ਖਰਾਬੀ, ਮੇਹਦੇ ਵਿਚ ਤਿਜ਼ਾਬ ਦਾ ਜ਼ਿਆਦਾ ਬਣਨਾ, ਦਿਲ ਦੀਆਂ ਕਈ ਬਿਮਾਰੀਆਂ, ਸਿਰ ਦਰਦ ਆਦਿ...। ਬਾਅਦ ਵਿਚ ਇਹ ਬੀਮਾਰੀਆਂ ਆਪਣੇ ਆਪ ਵਿਚ ਹੋਰ ਤਣਾਉ ਦਾ ਕਾਰਨ ਬਣ ਜਾਂਦੀਆਂ ਹਨ ਤੇ ਇਹ ਨੁਕਸਾਨ ਦੇਹ ਚਕਰ ਜਾਰੀ ਰਹਿੰਦਾ ਹੈ।

? ਕੀ ਸਭਿਅਤਾ ਦੀ ਸ਼ੁਰੂਆਤ ਤੋਂ ਪਹਿਲਾਂ ਮਨੁੱਖ ਤਣਾਉ ਰਹਿਤ ਸੀ ?

ਨਹੀਂ। ਤਣਾਉ ਤੋਂ ਰਹਿਤ ਮਨੁੱਖੀ ਜਿੰਦਗੀ ਦਾ ਕਿਆਸ ਕਰਨਾ ਹੀ ਮੁਸ਼ਕਿਲ ਹੈ। ਮਨੁੱਖ ਤਾਂ ਕੀ ਜ਼ਿਆਦਾ ਵਿਕਸਿਤ ਜਾਨਵਰ ਵੀ ਕਈ ਹਾਲਤਾਂ ਵਿਚ ਤਣਾਉ ਦੇ ਸ਼ਿਕਾਰ ਪਾਏ ਗਏ ਹਨ। ਪਰ ਇਸ ਵਿਚ ਕੋਈ ਸਕ ਨਹੀਂ ਕਿ ਹੁਣ ਤੱਕ ਵਿਕਾਸ ਦੇ ਨਾਲ-ਨਾਲ ਸਮੂਹਿਕ ਤੌਰ ਤੇ ਤਣਾਉ ਵਧਿਆ ਹੈ।

? ਜੇ ਸਭਿਅਤਾ ਜਾਂ ਸਮਾਜਿਕ ਵਿਕਾਸ ਤਣਾਉ ਵਧਾਉਂਦਾ ਹੈ ਤਾਂ ਇਸਦਾ ਲਾਭ ?

ਪਿਛਲੇ 150 ਸਾਲਾਂ ਵਿਚ ਮਨੁੱਖ ਨੇ ਸਫਲਤਾ ਦੇ ਉਹ ਨਵੇਂ ਸਿਖਰ ਛੋਹੇ ਹਨ ਜੋ ਪਹਿਲਾਂ ਸੋਚ ਤੋਂ ਵੀ ਪਰੇ ਸਨ। ਇਸ ਸਮੇ ਦੌਰਾਨ ਹਾਲਾਤ ਏਨੀ ਤੇਜ਼ੀ ਨਾਲ ਬਦਲੇ ਹਨ ਕਿ ਕਿੰਨੀਆਂ ਹੀ ਨਵੀਆਂ ਨਿੱਜੀ ਜਾਂ ਸਮਾਜਿਕ ਮੁਸ਼ਕਿਲਾਂ ਜਾਂ ਮਸਲੇ ਮਨੁੱਖ ਦੇ ਸਾਹਮਣੇ ਆਏ ਹਨ ਜਿਵੇਂ ਕਿ ਵਧ ਰਿਹਾ ਤਣਾਉ, ਵਧ ਰਹੀ ਅਬਾਦੀ ਤੇ ਵਾਤਾਵਰਣ ਦਾ ਪ੍ਰਦੂਸ਼ਣ ਆਦਿ। ਇਸ ਤਰ੍ਹਾਂ ਦੇ ਮਸਲਿਆਂ ਨੂੰ ਪਛਾਣਨ, ਸਮਝਣ ਤੇ ਉਨ੍ਹਾਂ ਦੇ ਉਚਿਤ ਹੱਲ ਲੱਭਣ ਵਲ ਮਨੁੱਖ ਦਾ ਧਿਆਨ ਬਹੁਤ ਪਹਿਲਾਂ ਨਹੀਂ ਗਿਆ ਪਰ ਹੁਣ ਹੌਲੀ-ਹੌਲੀ ਜਾ ਰਿਹਾ ਹੈ। ਵਿਕਾਸ ਦੇ ਨਾਲ-ਨਾਲ ਇਸ ਤਰ੍ਹਾਂ ਦੇ ਪੈਦਾ ਹੋਏ ਮਸਲੇ ਹੱਲ ਕਰਨ ਲਈ ਮਨੁੱਖ ਨੂੰ ਕਾਫੀ ਸਮਾਂ ਹੋਰ ਲੱਗੇਗਾ ਪਰ ਉਦੋਂ ਤਕ ਕਥਿਤ ਤਣਾਉ ਰੂਪੀ ਟੈਕਸ ਸਾਨੂੰ ਸਾਰਿਆਂ ਨੂੰ ਦੇਂਦੇ ਰਹਿਣਾ ਪਏਗਾ।

? ਅਜਕਲ੍ਹ ਕੁਝ ਵਿਅਕਤੀ ਅਜੋਕੀ ਕੁੱਤੇ ਘੜੀਸ ਤੋਂ ਦੁਖੀ ਹੋ ਕੇ ਪੁਰਾਣੇ ਵੇਲਿਆਂ ਨੂੰ ਫੇਰ ਵਾਪਸ ਮੁੜ ਆਉਣ ਲਈ ਵਾਜਾਂ ਮਾਰਦੇ ਹਨ ? ਉਨ੍ਹਾਂ ਬਾਰੇ ਕੀ ਕਹੋਗੇ ?

ਇਹ ਉਹ ਇਨਸਾਨ ਹਨ ਜੋ ਅੱਜ ਵੀ ਅਸਲੀਅਤ ਤੋਂ ਅੱਖਾਂ ਫੇਰਨਾ ਚਾਹੁੰਦੇ ਹਨ। ਦੁਨੀਆਂ ਏਨੀ ਬਦਲ ਚੁਕੀ ਹੈ ਕਿ ਉਸਨੂੰ ਪੁਰਾਣੇ ਸਮਿਆਂ ਵਲ ਮੋੜਨਾ ਨਾ ਤਾਂ ਸੰਭਵ ਹੈ ਤੇ ਨਾਂ ਹੀ ਫਾਇਦੇਮੰਦ। ਸਗੋਂ ਭਵਿੱਖ ਵਿਚ ਇਨ੍ਹਾਂ ਮੁਸ਼ਕਿਲਾਂ ਦੇ, ਮੌਜੂਦਾ ਹਾਲਤਾਂ ਦੀ ਰੋਸ਼ਨੀ ਵਿਚ, ਸਹੀ ਹੱਲ ਲੱਭਣ ਲਈ ਸਮੂਹਿਕ ਕੋਸ਼ਿਸ਼ ਦੀ ਲੋੜ ਹੈ।

? ਵੱਖ-ਵੱਖ ਮੁਲਕਾਂ ਵਿਚ ਅੱਡੋ ਅੱਡ ਸਮਾਜਿਕ ਬਣਤਰਾਂ ਹਨ। ਕੀ ਇਨ੍ਹਾਂ ਬਣਤਰਾਂ ਦਾ ਤਣਾਉ ਨੂੰ ਵਧਾਉਣ, ਘਟਾਉਣ ਨਾਲ ਸਿੱਧਾ ਸ਼ੰਬੰਧ ਹੈ ?

ਅੱਡੋ ਅੱਡ ਸਮਾਜਿਕ ਬਣਤਰਾਂ ਦਾ ਤਣਾਉ ਨਾਲ ਥੋੜ੍ਹਾ ਬਹੁਤ ਸੰਬੰਧ ਜ਼ਰੂਰ ਹੈ। ਮੋਟੇ ਤੌਰ ਤੇ, ਜਿਹੜੀਆਂ ਵੀ ਸਮਾਜਿਕ ਬਣਤਟਾਂ ਅਸਥਾਈ ਹਨ ਜਾਂ ਜਿਥੇ ਅਨਿਸ਼ਚਿਤਤਾ ਜ਼ਿਆਦਾ ਹੈ ਉਥੇ ਤਣਾਉ ਵੀ ਜ਼ਿਆਦਾ ਹਨ, ਜਿਵੇਂ ਕਿ ਪ੍ਰਵਾਸੀ ਵਸੋਂ, ਲੜਾਈ ਗ੍ਰਸਤ ਕੌਮਾਂ, ਹੜਾਂ ਤੇ ਭੁਚਾਲਾਂ ਮਾਰੇ ਇਲਾਕੇ। ਜਿਸ ਸਮਾਜੀ ਬਣਤਰ ਵਿਚ ਜ਼ਿਆਦਾ ਨਿਸ਼ਚਿਤਤਾ ਹੈ ਉੱਥੇ ਤਣਾਉ ਘੱਟ ਹੈ।

? ਸਮਾਜਿਕ ਵਿਵਸਥਾ ਨੂੰ ਤਣਾਉ ਤੋਂ ਮੁਕਤ ਕਰ ਦੇਣਾ ਕੱਲੇ-ਕੱਲੇ ਵਿਅਕਤੀ ਦੇ ਵਸ ਦਾ ਰੋਗ ਨਹੀਂ, ਇਸ ਲਈ ਸਮੂਹਿਕ ਕੋਸ਼ਿਸ਼ ਦੀ ਲੋੜ ਹੈ। ਭਲੇ ਵੇਲਿਆਂ ਦੇ ਆਉਣ ਤਕ ਬੰਦਾ ਵਿਅਕਤੀਗਤ ਤੌਰ ਤੇ ਕੀ ਕਰੇ।

ਹਰ ਮਨੁਖ ਨੂੰ ਜਿੰਦਗੀ ਦੀ ਦੌੜ ਵਿਚ ਅੱਖਾਂ ਖੁਲੀਆਂ ਰੱਖ ਕੇ, ਠੰਡੇ ਦਿਮਾਗ ਨਾਲ ਸੋਚ ਵਿਚਾਰ ਕੇ ਹੀ ਫੈਸਲੇ ਕਰਨੇ ਚਾਹੀਦੇ ਹਨ। ਜ਼ਿਆਦਾ ਲਾਲਚ ਤੇ ਖੁਦਗਰਜ਼ਪੁਣਾ ਛੱਡ ਕੇ ਸਮਾਜਿਕ ਅਲਹਿਦਗੀ ਜਾਂ ਵਖਰੇਵੇਂ ਤੋਂ ਪਰਹੇਜ਼ ਕਰਨਾ ਚਾਹੀਦਾ

ਹੈ। ਉਸਾਰੂ ਸਾਹਿਤ ਪੜ੍ਹਨਾ, ਵਿਤ ਅਤੇ ਸਮੇਂ ਅਨੁਸਾਰ ਸਰੀਰਿਕ ਕਸਰਤ ਕਰਨਾ ਵੀ ਲਾਹੇਵੰਦ ਹਨ। ਪਰ ਖੇਡਾਂ ਵਿਚ 'ਕਿਸੇ ਵੀ ਕੀਮਤ ਤੇ ਜਿੱਤ' ਦੀ ਭਾਵਨਾ ਨਹੀਂ ਹੋਣੀ ਚਾਹੀਦੀ।

? ਕਿਸ ਕਿਸਮ ਦੀ ਪੜ੍ਹਾਈ ਤਣਾਉ ਨੂੰ ਸਮਝਣ/ਘਟਾਉਣ ਵਿਚ ਮਦਦ ਕਰ ਸਕਦੀ ਹੈ ?

ਕੋਈ ਵੀ ਦਿਲਚਸਪ ਵਿਸ਼ਾ ਤਣਾਉ ਨੂੰ ਘਟਾਏਗਾ। ਪਰ ਜੇ ਰੌਚਕ ਹੋਣ ਦੇ ਨਾਲ-ਨਾਲ ਉਹ ਲਾਹੇਵੰਦ ਜਾਣਕਾਰੀ ਭਰਪੂਰ ਤੇ ਚੰਗੇ ਮਿਆਰ ਦਾ ਸਾਹਿਤ ਹੋਵੇ ਤਾਂ ਹੋਰ ਵੀ ਚੰਗਾ ਹੈ। ਦੁਨੀਆਂ ਦੇ ਮਹਾਨ ਮਨੁੱਖਾਂ ਦੀਆਂ ਜੀਵਨੀਆਂ ਲਾਹੇਵੰਦ ਹੋ ਸਕਦੀਆਂ ਹਨ। ਧਾਰਮਿਕ ਰੁਚੀ ਵਾਲੇ ਮਨੁੱਖਾਂ ਲਈ ਚੰਗੇ ਜੀਵਨ ਦੀ ਪ੍ਰੇਰਣਾ ਦੇਣ ਵਾਲੀਆਂ ਧਾਰਮਿਕ ਕਿਤਾਬਾਂ ਵੀ ਲਾਹੇਵੰਦ ਹੋਣਗੀਆਂ। ਵਹਿਮਾਂ-ਭਰਮਾਂ ਵਲ ਪ੍ਰੇਰਣ ਵਾਲਾ ਜਾਂ ਗਲਤ ਜਾਣਕਾਰੀ ਦੇਣ ਵਾਲਾ ਅਸ਼ਲੀਲ ਸਾਹਿਤ ਹਾਨੀਕਾਰਕ ਹੈ।

? ਕੀ ਬੇਈਮਾਨੀ ਅਤੇ ਕੁਰੱਪਸ਼ਨ ਨਾਲ ਕੀਤੀ ਕਮਾਈ ਬੰਦੇ ਨੂੰ ਤਣਾਉ ਮੁਕਤ ਕਰਨ ਚ ਸਹਾਈ ਹੋਵੇਗੀ ? ਇਸ ਫਾਰਮੂਲੇ ਦਾ ਵਾਹਵਾ ਬੋਲਬਾਲਾ ਹੈ।

ਨਾਜਾਇਜ ਕਮਾਈ ਕਿਸੇ ਵੀ ਮਨੁੱਖ ਨੂੰ ਤਣਾਉ ਮੁਕਤ ਨਹੀਂ ਕਰ ਸਕਦੀ। ਕਿਸੇ ਵੀ ਚੋਰ ਦੀ ਤਰ੍ਹਾਂ ਫੜ੍ਹੇ ਜਾਣ ਦਾ ਡਰ ਤਣਉ ਪੈਦਾ ਕਰੇਗਾ। ਬੁਨਿਆਦੀ ਲੋੜਾਂ ਲਈ ਪੈਸਾ ਬਹੁਤ ਜ਼ਰੂਰੀ ਹੈ, ਪਰ ਲੋੜ ਤੋਂ ਜ਼ਿਆਦਾ ਪੈਸਾ (ਜੋ ਕਦੇ ਵੀ ਸੌ ਫੀਸਦੀ ਜਾਇਜ਼ ਨਹੀਂ ਹੋ ਸ਼ਕਦਾ) ਪਰੇਸ਼ਾਨੀ ਦਾ ਕਾਫੀ ਵੱਡਾ ਕਾਰਨ ਹੈ।

? ਬਹੁਤੇ ਤਣਾਉ ਗ੍ਰਸਤ ਵਿਅਕਤੀ, ਭਾਵੇਂ ਦਫਤਰ ਦੀ ਸਭਸਿਆ ਹੋਵੇ, ਭਾਵੇਂ ਬਿਜ਼ਨੈਸ ਦੀ, ਉਹ ਆਪਣਾ ਗੁੱਸਾ ਘਰ-ਵਾਲੀ, ਘਰ ਵਾਲੇ ਬੱਚਿਆਂ ਜਾਂ ਮਾਤਹਿਤਾਂ ਨਾਲ ਲੜ ਕੇ ਕਢਦੇ ਹਨ। ਉਨ੍ਹਾਂ ਲਈ ਸੁਝਾਅ।

ਜਦੋਂ ਵੀ ਕੋਈ ਸਮੱਸਿਆ ਹੋਵੇ ਤਾਂ ਉਸਨੂੰ ਕਦੇ ਵੀ ਅੱਖੋਂ ਪਰੋਖੇ ਨਹੀਂ ਕਰਨਾ ਚਾਹੀਦਾ। ਉਸ ਬਾਰੇ ਚੰਗੀ ਤਰ੍ਹਾਂ ਸੋਚੋ, ਜੇ ਲੋੜ ਪਵੇ ਤਾਂ ਲੋੜੀਂਦੇ ਵਿਅਕਤੀ ਤੋਂ ਸਲਾਹ ਲਵੋ ਦੇ ਉਸ ਸਮਸਿਆ ਦਾ ਸਹੀ ਉਪਾਅ ਕਰਨ ਦੀ ਕੋਸ਼ਿਸ਼ ਕਰੋ। ਇਸ ਤਰ੍ਹਾਂ ਕਰਨ ਨਾਲ ਸਮੱਸਿਆ ਸੰਬੰਧੀ ਤਣਾਉ ਕਾਫੀ ਹੱਦ ਤੱਕ ਘੱਟ ਸਕਦੇ ਹਨ। ਜੇ ਤਣਾਉ ਕਾਰਨ ਗੁੱਸਾ ਆ ਵੀ ਜਾਵੇ ਤਾਂ ਬਾਅਦ ਵਿਚ ਆਪਣੀ ਭੁਲ ਬਾਰੇ ਮਾਫੀ ਮੰਗਣਾ ਨਾ ਭੁਲੋ। ਜ਼ਿਆਦਾ ਤਣਾਉ ਸਮੇਂ ਸਰੀਰ ਨੂੰ ਢਿੱਲਾ ਕਰਨ ਦੀ (Relaxation) ਤਕਨੀਕ ਦੀ ਵਰਤੋਂ ਕਰਨੀ ਚਾਹੀਦੀ ਹੈ। ਜੇ ਤਣਾਉ ਬਹੁਤ ਹੀ ਜ਼ਿਆਦਾ ਹੈ ਤੇ ਜੀਵਨ ਵਿਚ ਵਿਘਨ ਪਾਉਂਦਾ ਹੈ ਤਾਂ ਕਿਸੇ ਮਨੋਚਕਿਤਸਕ ਦੀ ਸਲਾਹ ਲਵੋ।

? ਕੀ ਇਕ ਮਨੋਰਥ ਭਰੀ ਜ਼ਿੰਦਗੀ, ਕੁਝ ਹੱਦ ਤੱਕ ਤਣਾਉ ਰਹਿਤ ਹੋ ਸਕਦੀ ਹੈ ?

ਬੇਸ਼ਕ ਕੁਝ ਨਾ ਕੁਝ ਤਣਾਉ ਸਾਡੇ ਜੀਵਨ ਦਾ ਲਾਜ਼ਮੀ ਹਿੱਸਾ ਹੈ ਪਰ ਫੇਰ ਵੀ ਮਨੋਰਥ ਭਰੀ ਜਿੰਦਗੀ ਕਾਫੀ ਹੱਦ ਤਕ ਤਣਾਉ ਰਹਿਤ ਹੋ ਸਕਦੀ ਹੈ।

**ਡਾ: ਬਲਵੰਤ ਸਿੰਘ ਸਿੱਧੂ**
**ਸੀਨੀਅਰ ਲੈਕਚਰਾਰ, ਮਨੋਰੋਗ ਵਿਭਾਗ**
**ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ, ਫਰੀਦਕੋਟ**

(ਸਫਾ 8 ਦੀ ਬਾਕੀ)

ਇਹ ਸਾਰਾ ਕੁਝ ਮਨੋਵਿਗਿਆਨਕ ਮਾਹਰਾਂ ਵਲੋਂ ਜਨਤਕ ਜਥੇਬੰਦੀਆਂ ਨਾਲ ਸਾਂਝ ਪਾਕੇ ਗੰਭੀਰ ਕੋਸ਼ਿਸ਼ਾਂ ਜੁਟਾਉਣ ਦੀ ਮੰਗ ਕਰਦਾ ਹੈ।

ਇਸੇ ਤਰ੍ਹਾਂ ਪੁਲੀਸ ਦੇ ਮੈਂਬਰਾਂ ਵਿਚ ਮਨੋਰੋਗੀ ਕਾਰਨਾਂ ਦਾ ਅਧਿਐਨ ਕਰਨਾ ਬਣਦਾ ਹੈ। ਕੀ ਅਣਮਨੁੱਖੀ ਵਹਿਸ਼ੀਪੁਣਾ ਅਜਿਹੀਆਂ ਕਸੂਤੀਆਂ ਹਾਲਤਾਂ ਵਿਚ ਕੰਮ ਕਰਨ ਦਾ ਸਿੱਟਾ ਹੈ ਜਾਂ ਪੁਲੀਸ ਵੱਲ ਖਿੱਚੇ ਹੀ ਅਜਿਹੀ ਮਾਨਸਿਕਤਾ ਵਾਲੇ ਵਿਅਕਤੀ ਜਾਂਦੇ ਹਨ ? ਜਾਂ ਇਹ ਦੋਹਵੇਂ ਗੱਲਾਂ ਲਾਗੂ ਹੁੰਦੀਆਂ ਹਨ ? ਮੈਨੂੰ ਭਾਰਤ ਦੇ ਇਕ ਸੂਬੇ ਗੋਆ ਬਾਰੇ ਪਤਾ ਹੈ ਕਿ ਉਥੇ ਪੁਲੀਸ ਭਰਤੀ ਸਮੇਂ ਮਨੋਵਿਗਿਆਨਕ ਸਕਰੀਨਿੰਗ ਕੀਤੀ ਜਾਂਦੀ ਹੈ।

ਇਹ ਸਾਰੇ ਮਹੱਤਵਪੂਰਨ ਸਵਾਲ ਹਨ ਅਤੇ ਇਹਨਾਂ ਵਿਚੋਂ ਕੁਝ ਉਤੇਜਿਤ ਕਰਨ ਵਾਲੇ ਵੀ ਹਨ। ਭਾਵੁਕ ਕਰਨ ਵਾਲੇ ਸਮਾਜਿਕ ਮਸਲਿਆਂ ਨਾਲ ਨਿਪਟਣ ਸਮੇਂ ਸਾਨੂੰ ਆਪਣੇ ਆਪ ਨੂੰ ਯਾਦ ਕਰਵਾਉਂਦੇ ਰਹਿਣਾ ਚਾਹੀਦਾ ਹੈ ਕਿ ਬੁਨਿਆਦੀ ਤੌਰ ਤੇ ਅਸੀਂ ਵਿਗਿਆਨੀ ਹਾਂ ਅਤੇ ਸਾਡਾ ਰੋਲ ਨਿਜੀ ਪੂਰਵ ਧਾਰਨਾਵਾਂ ਤੋਂ ਮੁਕਤ ਜਾਣਕਾਰੀ ਇਕੱਠੀ ਕਰਨਾ ਹੈ। ਇਹ ਜ਼ਰੂਰੀ ਹੈ ਕਿ ਅਜਿਹੇ ਸਮਾਜਿਕ ਮਸਲਿਆਂ ਦਾ ਅਧਿਐਨ ਕਰਦੇ ਵਕਤ ਅਸੀਂ ਪੱਖਪਾਤ ਤੋਂ ਬਿਲਕੁਲ ਮੁਕਤ ਹੋਈਏ।



ਦੋ ਵਿਦਿਆਰਥੀਆਂ ਦਾ ਸਵੈ-ਬਿਆਨ—

# ਅਸੀਂ ਤਰਕਸ਼ੀਲ ਕਿਵੇਂ ਬਣੇ

ਕਿਸੇ ਵੀ ਕਿਸਮ ਦੇ ਵਿਚਾਰਾਂ ਦੇ ਬਣਨ ਲਈ ਵਿਦਿਆਰਥੀ ਜੀਵਨ ਦਾ ਸਮਾਂ ਸਭ ਤੋਂ ਮਹੱਤਵਪੂਰਨ ਹੁੰਦਾ ਹੈ। ਇਸ ਕਾਲ ਦੌਰਾਨ ਵਿਦਿਆਰਥੀ ਆਪਣੇ ਆਲੇ-ਦੁਆਲੇ ਫੈਲੇ ਸੰਸਾਰ ਨੂੰ ਸਮਝਣ ਅਤੇ ਪ੍ਰਚਲਿਤ ਵਿਚਾਰਾਂ ਨੂੰ ਪਰਖਣ ਦੀ ਕੋਸ਼ਿਸ਼ ਕਰਦਾ ਹੈ। ਇਸ ਸਮੇਂ ਜੇਕਰ ਬੱਚੇ ਨੂੰ ਸਹੀ ਸੋਚ ਵਾਲੇ ਅਧਿਆਪਕ, ਵਧੀਆ ਕਿਤਾਬਾਂ ਅਤੇ ਚੰਗਾ ਮਹੌਲ ਮਿਲੇ ਤਾਂ ਉਸਦੀ ਸੋਚ ਲਾਜ਼ਮੀ ਹੀ ਵਿਗਿਆਨਕ ਬਣੇਗੀ। ਅਜਿਹਾ ਨਾ ਹੋਣ ਦੀ ਸੂਰਤ ਵਿਚ ਅਕਸਰ ਆਲੇ ਦੁਆਲੇ ਪ੍ਰਚਲਿਤ ਰੂੜੀਵਾਦੀ ਵਿਚਾਰਾਂ ਵਿਚ ਹੀ ਭਟਕ ਕੇ ਰਹਿ ਜਾਂਦਾ ਹੈ ਅਤੇ ਆਮ ਕਰਕੇ ਸਾਰੀ ਉਮਰ ਉਹਨਾਂ ਵਿਚਾਰਾਂ ਦੀ ਦਲਦਲ ਵਿਚ ਹੀ ਫਸਿਆ ਰਹਿੰਦਾ ਹੈ। ਹਰ ਵਰਤਾਰੇ ਵਿਚਲੇ ਸੱਚ ਨੂੰ ਲੱਭਣ ਦੀ ਕੋਸ਼ਿਸ਼ ਕਰਨ ਵਾਲੀ ਇਸ ਉਮਰ ਵਿਚ ਸਹੀ ਅਗਵਾਈ ਕਿਵੇਂ ਵਿਦਿਆਰਥੀ ਦੀ ਸੋਚ ਨੂੰ ਵਿਗਿਆਨਕ ਬਣਾਉਂਦੀ ਹੈ ਇਸਦੀ ਉਦਾਹਰਣ ਸਾਨੂੰ ਬਡਸਿਕਰੀ (ਹਰਿਆਣਾ) ਦੇ ਸਕੂਲ ਦੇ ਦੋ ਵਿਦਿਆਰਥੀਆਂ ਵਲੋਂ ਭੇਜੇ ਖਤ ਵਿਚੋਂ ਮਿਲਦੀ ਹੈ ਜਿਸ ਵਿਚ ਉਹਨਾਂ ਨੇ ਆਪਣੇ ਤਰਕਸ਼ੀਲ ਬਣਨ ਦੇ ਸਫਰ ਨੂੰ ਬਿਆਨਿਆ ਹੈ। ਇਹ ਸਵੈ-ਬਿਆਨ ਹੋਰ ਵਿਦਿਆਰਥੀਆਂ ਲਈ ਵੀ ਉਦਾਹਰਣ ਬਣਦੇ ਹਨ ਕਿ ਕਿਵੇਂ ਦਲੇਰੀ ਨਾਲ ਹਰ ਗੱਲ ਦੀ ਪੜਤਾਲ ਕਰਨ ਦੀ ਭਾਵਨਾ ਹੀ ਉਹਨਾਂ ਨੂੰ ਸਚਾਈ ਤੀਕ ਪਹੁੰਚਾ ਸਕਦੀ ਹੈ।

**—ਸੰਪਾਦਕ**

## ਮੈਂ ਤਰਕਸ਼ੀਲ ਕਿਵੇਂ ਬਣੀ

ਭਾਵੇਂ ਮੁੱਢ ਤੋਂ ਹੀ ਮੇਰਾ ਸੁਭਾਅ ਹਰ ਵਸਤੂ ਜਾਂ ਗੱਲ ਸੰਬੰਧੀ ਤਰਕਸ਼ੀਲ ਭਾਵਨਾ ਰੱਖਦਾ ਸੀ ਪਰ ਅਸਲੀ ਤੌਰ ਤੇ ਮੈਂ ਤਰਕਸ਼ੀਲ 1988 ਵਿਚ ਹੀ ਬਣੀ। ਮੈਂ ਮਾਸਟਰ ਰਾਜਾ ਰਾਮ ਜੀ ਤੋਂ ਸੁਸਾਇਟੀ ਦੀਆਂ ਕਈ ਕਿਤਾਬਾਂ ਲੈ ਕੇ ਪੜ੍ਹੀਆਂ। ਜਦੋਂ ਮੈਂ ਇਹ ਕਿਤਾਬਾਂ ਪੜ੍ਹੀਆਂ ਤਾਂ ਮੇਰੀ ਖੁਸ਼ੀ ਦਾ ਠਿਕਾਣਾ ਨਾ ਰਿਹਾ। ਇਨ੍ਹਾਂ ਕਿਤਾਬਾਂ ਨੇ ਤਾਂ ਮੇਰੀ ਕਾਇਆ ਹੀ ਪਲਟ ਦਿੱਤੀ।

ਮੇਰਾ ਬਚਪਨ ਬਹੁਤ ਹੀ ਅਣ-ਸੁਖਾਵੇਂ ਮਹੌਲ ਵਿਚੋਂ ਦੀ ਗੁਜ਼ਰਿਆ। ਮੈਂ ਬਹੁਤ ਹੀ ਗੱਲਾਂ ਸੁਣਿਆ ਕਰਦੀ ਸਾਂ, ਕਿ ਫਲਾਣੇ ਸਾਧੂ ਨੇ ਫਲਾਣੀ ਜਗ੍ਹਾ ਇਹ ਕੀਤਾ, ਉਸ ਆਦਮੀ ਨੇ ਫਲਾਣੀ ਤੀਵੀਂ ਦੇ ਘਰੋਂ ਮਸਾਣੀ ਕੱਣੀ। ਸੁਣ ਤਾਂ ਬੜੇ ਧਿਆਨ ਨਾਲ ਲੈਂਦੀ ਸਾਂ ਪਰ ਸੋਚ ਇੰਨੀ ਤੀਖਣ ਨਹੀਂ ਸੀ ਕਿ ਪੜ੍ਹ ਸਕਾਂ ਕਿ ਇਹ ਕਿਉਂ ਹੋ ਰਿਹਾ ਹੈ ? ਥੋੜਿਆਂ ਨਾਲ ਕਿਉਂ ? ਸਾਰਿਆਂ ਨਾਲ ਅਜਿਹਾ ਕਿਉਂ ਨਹੀਂ ਹੁੰਦਾ ? ਛੋਟੀ ਸਾਂ, ਇਸ ਲਈ ਇਨ੍ਹਾਂ ਗੱਲਾਂ ਨੂੰ ਸਮਝ ਨਹੀਂ ਸਾਂ ਸਕਦੀ। ਵਿਰੋਧਤਾ ਵਿਚ ਬੋਲਣ ਦੀ ਹਿੰਮਤ ਕਰਦੀ ਤਾਂ ਘਰ ਦੇ ਝਿੜਕ ਦਿੰਦੇ ਅਤੇ ਬਹੁਤ ਡਰ ਵਾਲੀਆਂ ਗੱਲਾਂ ਸੁਣਾ ਕੇ ਸਹਿਮ ਪੈਦਾ ਕਰ ਦਿੰਦੇ। ਮੈਂ ਉਨ੍ਹਾਂ ਦੇ ਵੱਲ ਹੋ ਜਾਂਦੀ, ਕਿਉਂਕਿ ਇਨ੍ਹਾਂ ਗੱਲਾਂ ਦਾ ਜੁਆਬ ਮੇਰੇ ਕੋਲ ਨਹੀਂ ਸੀ। ਪਰ ਹੁਣ ਮੈਨੂੰ ਇਹਨਾਂ ਗੱਲਾਂ ਬਾਰੇ ਪੂਰੀ ਜਾਣਕਾਰੀ ਹੈ।

ਅੱਜ ਤੋਂ ਕਈ ਸਾਲ ਪਹਿਲਾਂ ਸਾਡੇ ਘਰ ਇਕ ਘਟਨਾ ਵਾਪਰੀ। ਮੇਰਾ ਛੋਟਾ ਭਰਾ ਘਰੋਂ ਰੁੱਸ ਕੇ ਚਲਾ ਗਿਆ ਅਤੇ ਦੋ ਸਾਲ ਘਰ ਨਾ ਆਇਆ। ਸਾਨੂੰ ਮੇਰੇ ਭਰਾ ਬਾਰੇ ਕੋਈ ਪਤਾ ਨਹੀਂ ਸੀ ਕਿ ਉਹ ਕਿੱਥੇ ਰਹਿੰਦਾ ਹੈ। ਸੋ ਘਰ ਦੇ ਸਾਰੇ ਮੈਂਬਰਾਂ ਨੂੰ ਚਿੰਤਾ ਸੀ। ਇਕ ਦਿਨ ਸਾਨੂੰ ਕਿਸੇ ਜਨਾਨੀ ਨੇ ਦੱਸਿਆ ਕਿ ਫਲਾਣੀ ਜਨਾਨੀ ਪੁੱਛਾਂ ਕਰਦੀ ਹੈ। ਤੁਸੀਂ ਉਸ ਪਾਸ ਪੁੱਛਾਂ ਕਰਵਾ ਕੇ ਦੇਖ ਲਵੋ ਜੇ ਕੁਝ ਪਤਾ ਲੱਗ ਜਾਵੇ। ਸਾਡੇ ਘਰ ਦੇ ਸਾਰੇ ਮੈਂਬਰ ਪੁੱਛਾਂ ਪੁਆਉਣ ਲਈ ਤਿਆਰ ਸਨ। ਸੋ ਮਾਤਾ ਜੀ ਇਕ ਘਿਉ ਦੀ ਕੌਲੀ ਅਤੇ ਸਵਾ ਪੰਜਾਂ ਦਾ ਪਰਸ਼ਾਦ ਲੈ ਕੇ ਪੁੱਛਾਂ ਵਾਲੀ ਔਰਤ ਪਾਸ ਗਏ। ਮਾਤਾ ਜੀ ਦੇ ਨਾਲ ਮੈਂ ਵੀ ਸਾਂ। ਪੁੱਛਾਂ ਵਾਲੀ ਨੇ ਘਿਉ ਜੋਤ ਵਿਚ ਪਾਇਆ ਅਤੇ ਪ੍ਰਸ਼ਾਦ ਉੱਥੇ ਹੀ ਆਲੇ ਵਿਚ ਕੁਝ ਗੁਰੂਆਂ ਦੀਆਂ ਫੋਟੋਆਂ ਅੱਗੇ ਰੱਖਿਆ ਅਤੇ ਆਪ ਸਿਰ ਦੇ ਬਾਲ ਖਿਲਾਰ ਕੇ ਬੜੀ ਜ਼ੋਰ-ਜ਼ੋਰ ਦੀ ਸਿਰ ਨੂੰ ਘੁਮਾਉਣ ਲੱਗੀ ਅਤੇ ਮਾਤਾ ਜੀ ਨੂੰ ਕਹਿਣ ਲੱਗੀ "ਬੋਲੋ ਕੀ ਪੁੱਛਣਾ ਹੈ ?" ਜਦ ਮਾਤਾ ਜੀ ਨੇ ਮੇਰੇ ਭਰਾ ਵਾਲੀ ਸਾਰੀ ਘਟਨਾ ਸੁਣਾਈ ਤਾਂ ਉਹ ਕਹਿਣ ਲੱਗੀ ਕਿ ਤੂੰ ਚਿੰਤਾ ਨਾ ਕਰ ਤੇਰਾ ਪੁੱਤਰ ਚਾਰ ਸਾਲਾਂ ਬਾਅਦ ਘਰ ਆ ਜਾਵੇਗਾ। ਉਸ ਉਤੇ ਕਿਸੇ ਪ੍ਰੇਤ ਦੀ ਛਾਇਆ ਹੈ। ਪ੍ਰੇਤ ਹੀ ਉਸਨੂੰ ਘਰ ਜੀ ਨਹੀਂ ਲਾਉਣ ਦਿੰਦਾ ਅਤੇ ਜਦੋਂ ਉਹ ਘਰ ਆਵੇਗਾ ਤਾਂ ਪ੍ਰੇਤ ਵੀ ਉਸਦੇ ਨਾਲ ਹੀ ਘਰ ਆਵੇਗਾ। ਮੇਰੀ ਮਾਤਾ ਜੀ ਨੇ ਕਿਹਾ ਕਿ ਪ੍ਰੇਤ ਦਾ ਕੋਈ ਉਪਾਅ ਦੱਸੋ ਤਾਂ ਉਸਨੇ ਕਿਹਾ ਕਿ 100 ਸਿਆਹੀ ਵਾਲੀਆਂ ਦੁਆਤਾਂ ਵਿਚ ਤਬੀਤ ਰੱਖ ਕੇ ਬਾਹਰ ਦੇ ਦਰਵਾਜੇ ਤੋਂ ਲੈ ਕੇ ਸਾਰੇ ਕਮਰਿਆਂ ਅਤੇ ਵਿਹੜੇ ਵਿਚ ਗੱਡ ਦਿਉ। ਇਸ ਤਰ੍ਹਾਂ ਜਦੋਂ ਤੁਹਾਡਾ ਪੁੱਤਰ ਘਰ ਆਵੇਗਾ ਤਾਂ ਪ੍ਰੇਤ ਸਿਆਹੀ ਦੀਆਂ ਦੁਆਤਾਂ ਵਿਚ ਰੱਖੇ

ਤਬੀਤਾਂ ਕਾਰਨ ਉਸਦਾ ਪਿੱਛਾ ਛੱਡ ਦੇਵੇਗਾ ਅਤੇ ਮੁੜ ਕੇ ਇਸਦਾ ਪਿੱਛਾ ਨਹੀਂ ਕਰੇਗਾ। ਉਸਨੇ ਆਪਣੀਆਂ ਹੋਰ ਵੀ ਊਟ ਪਟਾਂਗ ਗੱਲਾਂ ਦੱਸੀਆਂ। ਪਰ ਜਦੋਂ ਅਸੀਂ ਘਰ ਆਈਆਂ ਤਾਂ ਮੇਰਾ ਭਰਾ ਘਰ ਬੈਠਾ ਸੀ। ਦੂਜੀ ਗੱਲ ਮੈਂ ਉਸ ਤੋਂ ਪੁੱਛੀ ਕਿ ਮੈਂ ਮੇਰੀ ਕਿਸੇ ਸਹੇਲੀ ਨਾਲ ਇਕ ਸ਼ਰਤ ਲਾਈ ਹੈ। ਸ਼ਰਤ ਤਾਂ ਬਹੁਤ ਵੱਡੀ ਲਾ ਲਈ ਹੈ ਪਰ ਸ਼ਰਤ ਜਿੰਨੇ ਪੈਸੇ ਮੇਰੇ ਕੋਲ ਨਹੀਂ ਹਨ। ਮੈਨੂੰ ਚਿੰਤਾ ਰਹਿੰਦੀ ਹੈ ਕਿ ਕਿਤੇ ਮੈਂ ਸ਼ਰਤ ਹਾਰ ਨਾ ਜਾਵਾਂ ਅਤੇ ਮੈਂ ਇੰਨੇ ਪੈਸੇ ਕਿੱਥੋਂ ਦੇਵਾਂਗੀ। ਜਦੋਂ ਕਿ ਮੈਂ ਕਿਸੇ ਨਾਲ ਕੋਈ ਸ਼ਰਤ ਨਹੀਂ ਸੀ ਲਾਈ। ਉਸਨੇ ਕਿਹਾ ਕਿ ਬੱਚੀ ਤੂੰ ਚਿੰਤਾ ਨਾ ਕਰ, ਬਸ ਸਵਾ ਦਸ ਰੁਪਏ ਦਾ ਪ੍ਰਸ਼ਾਦ ਗੁਰਦੁਆਰੇ ਚੜ੍ਹਾ ਦੇਵੀਂ। ਤੂੰ ਸ਼ਰਤ ਜਿੱਤ ਜਾਵੇਂਗੀ।

ਸਹਿਜੇ-ਸਹਿਜੇ ਮਨ ਵਿਚ ਅਹਿਸਾਸ ਹੋਣ ਲੱਗਾ ਕਿ ਸਾਰੇ ਪੁੱਛਾਂ ਦੇਣ ਵਾਲੇ ਸਿਆਣੇ ਝੂਠੇ ਹਨ। ਆਪਣੀਆਂ ਊਲ-ਜਲੂਲ ਗੱਲਾਂ ਮਾਰ ਦਿੰਦੇ ਹਨ, ਪੈਸੇ ਬਟੋਰਨ ਵਾਸਤੇ।

ਦੀਵਾਲੀ ਦੇ ਦਿਨ ਘਰ ਲਕਸ਼ਮੀ ਦੀ ਪੂਜਾ ਕੀਤੀ ਜਾਂਦੀ ਅਤੇ ਇਸਦੀ ਇੰਤਜ਼ਾਰ ਵਿਚ ਦਰਵਾਜੇ ਖੁੱਲ੍ਹੇ ਰੱਖੇ ਜਾਂਦੇ, ਸਾਰੀ ਰਾਤ ਲਾਈਟਾਂ ਵੀ ਜਲਾਈਆਂ ਜਾਂਦੀਆਂ ਹਨ। ਪੂਜਾ ਕਰਨ ਦਾ ਮੰਤਵ ਇਹ ਸਮਝਿਆ ਜਾਂਦਾ ਕਿ ਲਕਸ਼ਮੀ ਦੀ ਪੂਜਾ ਕਰਨ ਨਾਲ ਖੁਸ਼ਹਾਲੀ ਆਉਂਦੀ ਹੈ। ਮੈਂ ਇਨ੍ਹਾਂ ਗੱਲਾਂ ਵਿਚ ਵਿਸ਼ਵਾਸ ਨਹੀਂ ਕਰਦੀ। ਸਗੋਂ ਅਜਿਹੀਆਂ ਗੱਲਾਂ ਦਾ ਮਖੌਲ ਉਡਾਉਂਦੀ ਹਾਂ। ਮੇਰੀ ਮਾਸੀ ਜੀ ਨੇ ਸਾਨੂੰ ਦੱਸਿਆ ਕਿ ਦੀਵਾਲੀ ਦੀ ਰਾਤ ਨੂੰ ਨਾਲੀ ਦਾ ਪਾਣੀ ਇਕ ਵਾਰ ਜ਼ਰੂਰ ਦੁੱਧ ਵਿਚ ਬਦਲ ਜਾਂਦਾ ਹੈ। ਮੈਂ ਇਸ ਗੱਲ ਦੀ ਜ਼ਿੱਦ ਕਰ ਲਈ ਕਿ ਮੈਂ ਨਾਲੀ ਦਾ ਪਾਣੀ ਦੁੱਧ ਵਿਚ ਬਦਲਦਾ ਜ਼ਰੂਰ ਦੇਖਣਾ ਹੈ। ਤਾਂ ਮਾਸੀ ਜੀ ਕਹਿਣ ਲੱਗੇ ਸਾਰੀ ਰਾਤ ਜਾਗਣਾ ਪਵੇਗਾ। ਮੈਂ ਇਹ ਗੱਲ ਮੰਨ ਲਈ, ਪਰ ਸਾਰੀ ਰਾਤ ਬੀਤ ਜਾਣ ਤੇ ਵੀ ਅਜਿਹਾ ਨਾ ਹੋਇਆ। ਤਾਂ ਮਾਸੀ ਜੀ ਨੇ ਮੈਨੂੰ ਇਹ ਕਹਿ ਕੇ ਟਾਲ ਦਿੱਤਾ ਕਿ ਹੁਣ ਕਲਜੁੱਗ ਹੈ, ਪਹਿਲਾਂ ਜਿੰਨੀ ਸ਼ਕਤੀ ਨਹੀਂ ਰਹੀ।

ਹੁਣ ਮੈਂ ਇਹਨਾਂ ਸਾਧਾਂ, ਸੰਤਾਂ ਦੀਆਂ ਚਾਲਾਂ ਤੋਂ ਚੰਗੀ ਤਰ੍ਹਾਂ ਜਾਣੂ ਹੋ ਗਈ ਹਾਂ ਤੇ ਦਿਨੋ ਦਿਨ ਹੋ ਰਹੀ ਹਾਂ। ਹਰ ਗੱਲ ਨੂੰ ਤਰਕ ਨਾਲ ਸੋਚ ਕੇ ਉਸਦਾ ਸਹੀ ਹੱਲ ਕੱਢਣ ਵਿਚ ਸਫਲ ਹੋ ਰਹੀ ਹਾਂ। ਵਹਿਮਾਂ, ਭਰਮਾਂ, ਭੂਤਾਂ, ਪ੍ਰੇਤਾਂ, ਟੂਣੇ-ਟਾਮਣ ਦੇ ਬਾਰੇ ਮੇਰੀ ਧਾਰਨਾ ਨਿਰੋਲ ਤਰਕਸ਼ੀਲਾਂ ਵਾਲੀ ਹੈ। ਜਿਸ ਦਿਨ ਦੀ ਮੈਂ ਤਰਕਸ਼ੀਲ ਬਣੀ ਹਾਂ ਬਹੁਤ ਸਾਰੀਆਂ ਮਨ ਦੀਆਂ ਗੁੰਝਲਾਂ ਖੁੱਲ੍ਹੀਆਂ ਹਨ। ਜੋ ਕਿ ਤਰਕਸ਼ੀਲ ਨਾ ਹੁੰਦੇ ਹੋਏ ਨਹੀਂ ਖੁਲ੍ਹ ਸਕਦੀਆਂ ਸਨ। ਤਰੱਕੀ ਦੇ ਰਾਹ ਤੁਰਨ ਲਈ ਆਜ਼ਾਦ ਵਿਚਾਰ, ਤਰਕਸ਼ੀਲ ਸੋਚ ਅਤੇ ਨਾਸਤਿਕਤਾ ਦੀ ਵੱਡੇ ਪੱਧਰ ਤੇ ਲੋੜ ਮਹਿਸੂਸ ਹੁੰਦੀ ਹੈ। ਗੁਲਾਮ ਵਿਚਾਰਾਂ ਵਾਲੇ ਅੰਧਵਿਸ਼ਵਾਸੀ ਕਦੇ ਵੀ ਤਰੱਕੀ ਦੀਆਂ ਸਿਖਰਾਂ ਨੂੰ ਛੋਹਣ ਵਿਚ ਸਫਲ ਨਹੀਂ ਹੋ ਸਕਦੇ। ਤਰਕ ਸੋਚ ਹੀ ਸਫਲਤਾ ਦਾ ਸਾਧਨ ਹੈ।

**ਸੁਖਵਿੰਦਰ ਕੌਰ ਜਮਾਤ ਦਸਵੀਂ**
**ਸ. ਹਾ. ਸ. ਬਡਸਿਕਰੀ, ਜ਼ਿਲ੍ਹਾ ਕੈਥਲ (ਹਰਿਆਣਾ)**

## ਮੈਂ ਤਰਕਸ਼ੀਲ ਕਿਵੇਂ ਬਣਿਆ

ਮੈਂ ਜਦੋਂ ਤੋਂ ਹੋਸ਼ ਸੰਭਾਲੀ ਹੈ, ਉਦੋਂ ਤੋਂ ਹੀ ਹਰ ਗੱਲ ਬਾਰੇ ਪ੍ਰਸ਼ਨ ਪੁੱਛਣਾ ਮੇਰਾ ਸੁਭਾਅ ਹੀ ਬਣ ਗਿਆ ਹੈ। ਸ਼ੁਰੂ ਤੋਂ ਹੀ ਮੈਂ ਹਰ ਗੱਲ ਨੂੰ ਤਰਕਸ਼ੀਲ ਅਤੇ ਵਿਗਿਆਨਕ ਢੰਗ ਨਾਲ ਪਰਖਣ ਦੀ ਕੋਸ਼ਿਸ਼ ਕਰਦਾ ਰਿਹਾ ਹਾਂ। ਪਰ ਅਸਲੀ ਤੌਰ ਤੇ ਮੈਂ ਤਰਕਸ਼ੀਲ 1989 ਵਿਚ ਸਾਡੇ ਅਧਿਆਪਕ ਸ੍ਰੀ ਰਾਜਾ ਰਾਮ ਜੀ ਦੀ ਤਰਕਸ਼ੀਲਤਾ ਬਾਰੇ ਦਿੱਤੀ ਸਿਖਿਆ ਅਤੇ ਉਹਨਾਂ ਦੁਆਰਾ ਦਿੱਤੀਆਂ ਕਿਤਾਬਾਂ 'ਤੇ ਦੇਵਪੁਰਸ਼ ਹਾਰ ਗਏ', 'ਰੌਸ਼ਨੀ' ਅਤੇ ਤਰਕਸ਼ੀਲ ਮੈਗਜ਼ੀਨ ਆਦਿ ਨੂੰ ਪੜ੍ਹਕੇ ਬਣਿਆ।

12 ਸਾਲ ਦੀ ਉੱਪਰ ਤੱਕ ਮੈਂ ਲੋਕਾਂ ਸਾਹਮਣੇ ਆਮ ਕਹਿਣ ਲੱਗ ਪਿਆ ਸੀ ਕਿ ਭੂਤ-ਪ੍ਰੇਤ ਕੁਝ ਨਹੀਂ ਹੁੰਦੇ। ਫਿਰ ਵੀ ਇਹਨਾਂ ਦਾ ਡਰ ਮੇਰੇ ਮਨ ਤੇ ਬੈਠਿਆ ਹੋਇਆ ਸੀ। ਮੈਂ ਕਿਸੇ ਸੁੰਨਸਾਨ ਥਾਂ ਜਾਂ ਸ਼ਮਸ਼ਾਨਘਾਟ ਵਿਚ ਇਕੱਲਾ ਜਾਣ ਤੋਂ ਬਹੁਤ ਡਰਦਾ ਸਾਂ। ਜੇਕਰ ਕਿਸੇ ਅਜਿਹੇ ਰਸਤੇ ਵਿਚੋਂ ਮੈਨੂੰ ਗੁਜਰਨਾ ਵੀ ਪੈ ਜਾਂਦਾ ਤਾਂ ਮਨ ਵਿਚ ਰਾਮ ਰਾਮ ਕਰਦਾ ਉਥੋਂ ਭੱਜ ਕੇ ਨਿਕਲਦਾ ਅੱਗੇ ਨਿਕਲ ਕੇ ਮੈਂ ਪਿੱਛੇ ਮੁੜ ਕੇ ਦੇਖਣ ਦਾ ਵੀ ਹੌਂਸਲਾ ਨਾ ਕਰਦਾ। ਇਸਦਾ ਕਾਰਨ ਇਹੀ ਸੀ ਕਿ ਮੈਂ 24 ਘੰਟੇ ਅਜਿਹੇ ਮਹੌਲ ਵਿਚ ਰਹਿੰਦਾ ਸਾਂ ਜਿਥੇ ਪੂਰੇ ਅੰਧ-ਵਿਸ਼ਵਾਸੀ ਲੋਕ ਸਨ। ਉਹ ਮੈਨੂੰ ਕਹਿੰਦੇ, "ਜਿਸ ਦਿਨ ਤੇਰੇ ਨਾਲ ਭੂਤ ਪ੍ਰੇਤਾਂ ਦੀ ਘਟਨਾ ਵਾਪਰੀ ਤੂੰ ਜ਼ਰੂਰ ਮੰਨਣ ਲੱਗ ਜਾਵੇਂਗਾ। ਭੂਤ-ਪ੍ਰੇਤ ਰੱਬ ਦੇ ਬਣਾਏ ਹੋਏ ਹਨ। ਜੇਕਰ ਤੇਰੇ ਵਿਚ ਇੰਨਾ ਸਾਹਸ ਹੈ ਤਾਂ ਰਾਤ ਨੂੰ ਮਿੱਠਾ ਖਾ ਕੇ ਸ਼ਮਸ਼ਾਨਘਾਟ ਜਾ ਕੇ ਦਿਖਾ, ਫਿਰ ਤੈਨੂੰ ਮੰਨਾਂਗੇ।" ਮੈਂ ਉਨ੍ਹਾਂ ਦੀਆਂ ਡਰਾਉਣੀਆਂ ਗੱਲਾਂ ਸੁਣਕੇ ਫਿਰ ਅੰਧਵਿਸ਼ਵਾਸ ਰੂਪੀ ਦਲਦਲ ਵਿਚ ਫਸ ਜਾਇਆ ਕਰਦਾ ਸਾਂ ਤੇ ਕਿਤੇ ਸੁੰਨਸਾਨ ਥਾਂ ਤੇ ਜਾਣ ਦਾ ਹੌਸਲਾ ਨਾ ਕਰ ਸਕਦਾ। ਉਸ ਵੇਲੇ ਮੇਰਾ ਮਨ ਦੋਨੋਂ ਪਾਸੇ ਦੀਆਂ ਗੱਲਾਂ ਸੋਚਦਾ। ਦਿਨ ਵੇਲੇ ਤਾਂ ਮੈਂ ਅਜਿਹੀਆਂ ਥਾਵਾਂ ਤੇ ਆਮ ਜਾ ਆਉਂਦਾ



ਪਰ ਰਾਤ ਦੇ ਹਨ੍ਹੇਰੇ ਵਿਚ ਜਾਣ ਦਾ ਹੌਸਲਾ ਨਾ ਪੈਂਦਾ। ਪਰ ਸਭ ਇਹੀ ਆਖਦੇ ਕਿ ਭੂਤ-ਪ੍ਰੇਤ ਤਾਂ ਰਾਤ ਨੂੰ ਹੀ ਦਿਖਦੇ ਹਨ। ਮੈਂ ਇਹ ਸੁਣਕੇ ਚੁੱਪ ਵੱਟ ਲੈਂਦਾ ਹੈ।

ਆਖਰ ਇਕ ਦਿਨ ਮੈਂ ਹੌਸਲਾ ਕਰਕੇ ਮੇਰੇ ਇਕ ਮਿੱਤਰ ਨੂੰ ਨਾਲ ਲੈ ਕੇ ਰਾਤ ਨੂੰ ਸਮਸ਼ਾਨਘਾਟ ਜਾਣ ਦੀ ਯੋਜਨਾ ਬਣਾਈ। ਮੇਰਾ ਦੋਸਤ ਮੰਨ ਗਿਆ ਤੇ ਅਸੀਂ ਸਮਸ਼ਾਨਘਾਟ ਵੱਲ ਚਲ ਪਏ। ਭਾਵੇਂ ਮੇਰੇ ਮਨ ਵਿਚ ਡਰ ਅਜੇ ਵੀ ਸੀ ਪਰ ਮੇਰੇ ਦੋਸਤ ਦੇ ਨਾਲ ਹੋਣ ਕਰਕੇ ਅੱਜ ਹੌਸਲਾ ਵੀ ਕਾਫੀ ਸੀ। ਅਸੀਂ ਅੱਗੇ ਗਏ ਤਾਂ ਮੇਰਾ ਦੋਸਤ ਇਕਦਮ ਉਥੇ ਹੀ ਰੁਕ ਗਿਆ ਤੇ ਬੋਲਿਆ "ਦੇਖ ਅੱਗੇ। ਅੱਗ ਬਲ ਰਹੀ ਹੈ। ਉਥੇ ਜ਼ਰੂਰ ਹੀ ਭੂਤ ਅੱਗ ਸੇਕਦੇ ਹੋਣਗੇ। ਅਸੀਂ ਉਥੇ ਦੋ ਸ਼ਕਲਾਂ ਵੀ ਹਿਲਦੀਆਂ ਦੇਖੀਆਂ। ਮੈਂ ਮੇਰੇ ਦੋਸਤ ਨੂੰ ਕਿਹਾ ਕਿ ਜੇਕਰ ਉਹ ਸਾਡੇ ਮਗਰ ਪਏ ਤਾਂ ਅਸੀਂ ਭੱਜ ਲਵਾਂਗੇ। ਪਰ ਮੇਰਾ ਦੋਸਤ ਨਾ ਮੰਨਿਆ ਤੇ ਪਿੱਛੇ ਮੁੜਨ ਲਈ ਕਹਿਣ ਲੱਗਾ। ਪਰ ਮੈਂ ਅੰਤ ਹੌਸਲਾ ਕਰਕੇ ਅੱਗੇ-ਅੱਗੇ ਵਧਦਾ ਗਿਆ। ਮੇਰਾ ਦੋਸਤ ਪਿਛੇ ਰਹਿ ਗਿਆ ਤੇ ਮੈਂ ਹੋਰ ਅੱਗੇ ਵਧਦਾ ਗਿਆ। ਅੱਗੇ ਜਾ ਕੇ ਮੈਂ ਇਕ ਝਾੜੀ ਦੀ ਓਟ ਵਿਚ ਖੜਾ ਹੋ ਗਿਆ ਤੇ ਸਾਰਾ ਦ੍ਰਿਸ਼ ਧਿਆਨ ਨਾਲ ਦੇਖਣ ਲੱਗਾ। ਮੈਂ ਝੱਟ ਸਚਾਈ ਜਾਣ ਗਿਆ। ਉਥੇ ਕੋਈ ਭੂਤ ਨਹੀਂ ਸੀ ਦੋ ਆਦਮੀ ਉਥੇ ਬੈਠੇ ਸ਼ਰਾਬ ਬਣਾ ਰਹੇ ਸਨ। ਅਜਿਹੇ ਕੰਮ ਲਈ ਉਨ੍ਹਾਂ ਨੇ ਜਗ੍ਹਾ ਵੀ ਠੀਕ ਚੁਣੀ ਸੀ। ਮੈਂ ਝੱਟ ਵਾਪਸ ਆ ਗਿਆ। ਆ ਕੇ ਦੇਖਿਆ ਤਾਂ ਮੇਰਾ ਦੋਸਤ ਉਥੇ ਨਹੀਂ ਸੀ। ਮੈਂ ਘਰ ਆ ਕੇ ਦੇਖਿਆ ਤਾਂ ਮੇਰਾ ਦੋਸਤ ਘਰ ਵਾਲਿਆਂ ਨੂੰ ਭਕਾ ਰਿਹਾ ਸੀ। ਮੈਂ ਘਰ ਵਾਲਿਆਂ ਨੂੰ ਸਾਰੀ ਕਹਾਣੀ ਦੱਸੀ। ਉਸ ਰਾਤ ਤੋਂ ਮੈਂ ਪੂਰੀ ਤਰ੍ਹਾਂ ਭੂਤਾਂ-ਪ੍ਰੇਤਾਂ ਦੇ ਵਿਰੁੱਧ ਹੋ ਗਿਆ।

ਅਜੇ ਵੀ ਮੇਰਾ ਵਿਸ਼ਵਾਸ ਦੇਵੀ ਦੇਵਤਿਆਂ ਵਿਚ ਬਣਿਆ ਹੋਇਆ ਸੀ। ਇਨ੍ਹਾਂ ਪ੍ਰਤੀ ਮੇਰਾ ਅੰਧ-ਵਿਸ਼ਵਾਸ ਦੋ ਗੱਲਾਂ ਕਰਕੇ ਦੂਰ ਹੋਇਆ। ਪਹਿਲੀ ਗੱਲ ਇਹ ਕਿ ਮੈਂ ਪੇਪਰਾਂ ਸਮੇਂ ਮੰਦਰ ਵਿਚ ਪ੍ਰਾਰਥਨਾ ਕਰਕੇ ਪੇਪਰ ਦੇਣ ਜਾਂਦਾ ਤੇ ਹਰ ਸਾਲ ਫਸਟ ਆਉਂਦਾ। ਪਰ ਇਕ ਵਾਰ ਪ੍ਰਾਰਥਨਾ ਕਰਕੇ ਜਾਣ ਦੇ ਬਾਵਜੂਦ ਵੀ ਮੈਂ ਫਸਟ ਨਾ ਆਇਆ ਤੇ ਮੈਂ ਸੋਚਿਆ ਕਿ ਜੇਕਰ ਦੇਵੀ ਦੇਵਤਿਆਂ ਵਿਚ ਸ਼ਕਤੀ ਹੁੰਦੀ ਤਾਂ ਮੈਂ ਇਸ ਵਾਰ ਵੀ ਫਸਟ ਆਉਂਦਾ। ਅਸਲ ਵਿਚ ਇਹ ਦੇਵੀ ਦੇਵਤਿਆਂ ਦੀ ਸ਼ਕਤੀ ਨਹੀਂ, ਸਗੋਂ ਮੇਰੀ ਮਿਹਨਤ ਸੀ ਜਿਸ ਕਰਕੇ ਮੈਂ ਫਸਟ ਆਉਂਦਾ। ਇਕ ਸਾਲ ਮੇਰੇ ਕਿਸੇ ਹੋਰ ਸਾਥੀ ਨੇ ਮੈਥੋਂ ਜ਼ਿਆਦਾ ਮਿਹਨਤ ਕੀਤੀ ਤੇ ਉਸ ਸਾਲ ਮੈਂ ਫਸਟ ਨਾ ਆਇਆ। ਮੈਂ ਸੋਚਿਆ ਕਿ ਦੇਵੀ-ਦੇਵਤਿਆਂ ਵਿਚ ਕੋਈ ਸ਼ਕਤੀ ਨਹੀਂ ਹੁੰਦੀ। ਸੋ ਮੇਰਾ ਵਿਸ਼ਵਾਸ ਇਨ੍ਹਾਂ ਤੋਂ ਉਠਣਾ ਸ਼ੁਰੂ ਹੋ ਗਿਆ।

ਦੂਜੀ ਘਟਨਾ ਉਨ੍ਹਾਂ ਦਿਨਾਂ ਵਿਚ ਹੀ ਇਹ ਵਾਪਰੀ ਕਿ ਮੈਂ ਇਕ ਵਾਰ ਨੇੜੇ ਦੇ ਇਕ ਪਿੰਡ ਵਿਚ ਲੱਗੇ ਮੇਲੇ ਤੇ ਗਿਆ। ਉਥੇ ਲੋਕ 'ਸ਼ਿਵਜੀ ਦੇਵਤਾ' ਤੇ ਪ੍ਰਸ਼ਾਦ ਚੜ੍ਹਾ ਕੇ ਪੂਜਾ ਕਰ ਰਹੇ ਸਨ। ਮੰਦਰ ਵਿਚ ਬਹੁਤ ਭੀੜ ਸੀ। ਮੇਰੇ ਦੇਖਦੇ-ਦੇਖਦੇ ਇਕ ਔਰਤ ਫਰਸ਼ ਤਿਲਕਣਾ ਹੋਣ ਕਰਕੇ ਉੱਤੋਂ ਹੇਠਾਂ ਡਿੱਗ ਪਈ ਤੇ ਉਸਨੂੰ ਬਹੁਤ ਸੱਟ ਲੱਗੀ। ਕੁਝ ਦਿਨਾਂ ਬਾਅਦ ਉਸਦੀ ਮੌਤ ਹੋ ਗਈ। ਉਸ ਦਿਨ ਤੋਂ ਮੇਰਾ ਵਿਸ਼ਵਾਸ ਦੇਵੀ ਦੇਵਤਿਆਂ ਤੋਂ ਬਿਲਕੁਲ ਹੀ ਉੱਠ ਗਿਆ।

ਇੰਨੇ ਅੰਧ-ਵਿਸ਼ਵਾਸਾਂ ਤੋਂ ਦੂਰ ਹੋ ਜਾਣ ਦੇ ਬਾਦ ਵੀ ਮੇਰੇ ਅੰਦਰ ਆਤਮਾ ਪ੍ਰਮਾਤਮਾ ਦੀ ਹੋਂਦ ਬਣੀ ਹੋਈ ਸੀ ਅਤੇ ਅਤੇ ਮੈਂ ਅਨੇਕ ਗੱਲਾਂ ਨੂੰ ਅਸ਼ੁੱਭ ਮੰਨਦਾ ਸਾਂ ਜਿਵੇਂ ਬਿੱਲੀ ਦੁਆਰਾ ਰਸਤਾ ਕੱਟਣਾ, ਸਫਰ ਵਿਚ ਜਾਣ ਸਮੇਂ ਛਿੱਕ ਵੱਜਣੀ ਜਾਂ ਲੱਕੜੀ ਲੈ ਕੇ ਅੱਗੇ ਆ ਜਾਣਾ ਆਦਿ ਗੱਲਾਂ ਮੈਨੂੰ ਅਸ਼ੁੱਭ ਲੱਗਦੀਆਂ। ਇਕ ਵਾਰ ਮੇਰਾ ਵੱਡਾ ਭਰਾ ਜਹਾਜ਼ ਦੁਆਰਾ ਕਲਕੱਤਾ ਜਾ ਰਿਹਾ ਸੀ। ਜਦੋਂ ਉਹ ਘਰੋਂ ਨਿਕਲਣ ਲੱਗਾ ਤਾਂ ਇਕ ਔਰਤ ਪਾਥੀਆਂ ਲੈ ਕੇ ਸਾਹਮਣਿਓਂ ਗੁਜਰ ਗਈ। ਸਾਰਾ ਪਰਿਵਾਰ ਇਸ ਘਟਨਾ ਤੋਂ ਬਹੁਤ ਫਿਕਰਮੰਦ ਹੋਇਆ ਤੇ ਰੱਬ ਅੱਗੇ ਉਸਦੀ ਰਾਜੀਖੁਸ਼ੀ ਲਈ ਪ੍ਰਾਰਥਨਾ ਕਰਨ ਲੱਗਾ। ਪਰ ਮੇਰੇ ਭਰਾ ਨੂੰ ਸਫਰ ਵਿਚ ਕੋਈ ਤਕਲੀਫ ਨਾ ਹੋਈ ਸਗੋਂ ਉਸਨੂੰ ਸਫਰ ਦੌਰਾਨ 450 ਰੁਪਏ ਲੱਭੇ। ਉਹ ਸਹੀ ਸਲਾਮਤ ਕਲਕੱਤਾ ਪਹੁੰਚ ਗਿਆ। ਇਸ ਤੋਂ ਬਾਦ ਮੈਂ ਇਨ੍ਹਾਂ ਵਹਿਮਾਂ ਭਰਮਾਂ ਨੂੰ ਮੰਨਣਾ ਵੀ ਛੱਡ ਗਿਆ।

ਹੁਣ ਮੈਂ ਸਭ ਤਰ੍ਹਾਂ ਦੇ ਵਹਿਮਾਂ-ਭਰਮਾਂ, ਪਾਖੰਡਾਂ ਆਦਿ ਤੋਂ ਦੂਰ ਹੋ ਗਿਆ ਹਾਂ ਤੇ ਇਸਦਾ ਸਿਹਰਾ ਸਾਡੇ ਮਾਸਟਰ ਜੀ ਦੇ ਸਿਰ ਜਾਂਦਾ ਹੈ, ਜਿਨ੍ਹਾਂ ਨੇ ਸਾਨੂੰ ਤਰਕ ਨਾਲ ਸੋਚਣਾ ਤੇ ਵਿਗਿਆਨਕ ਵਿਚਾਰਾਂ ਨਾਲ ਜੀਣਾ ਸਿਖਾਇਆ। ਛੋਟੀ ਉਮਰ ਵਿਚ ਹੀ ਮੈਂ ਇਨ੍ਹਾਂ ਅੰਧ-ਵਿਸ਼ਵਾਸਾਂ ਤੋਂ ਉੱਪਰ ਉੱਠ ਗਿਆ ਹਾਂ ਤੇ ਮੈਂ ਬਹੁਤ ਖੁਸ਼ ਹਾਂ। ਹੁਣ ਮੈਂ ਸਿਰਫ ਉਸੇ ਗੱਲ ਵਿਚ ਵਿਸ਼ਵਾਸ ਕਰਦਾ ਹਾਂ ਜੋ ਵਿਗਿਆਨਕ ਤੌਰ ਤੇ ਸਹੀ ਸਿੱਧ ਹੁੰਦੀ ਹੋਵੇ।

**ਸਤੀਸ਼ ਕੁਮਾਰ, ਦਸਵੀਂ ਜਮਾਤ**
**ਗੌ. ਹਾ. ਸ. ਬੜਸੀਕਰੀ, ਜ਼ਿਲ੍ਹਾ ਕੈਥਲ (ਹਰਿਆਣਾ)**

# ਆਤਮਾ ਦੀ ਅਣਹੋਂਦ–ਇਕ ਸਬੂਤ

**ਓ. ਯਾਕੂਤ**

ਆਓ ਇਕ ਸੱਚੀ ਮਿਸਾਲ ਦੇ ਕੇ ਇਹ ਦੱਸੀਏ ਕਿ ਆਤਮਾ ਦਾ ਕੋਈ ਵਜੂਦ ਨਹੀਂ। ਵੀ. ਡੀ. ਚਿਰੇਪਾਨੋਵ ਆਪਣੀ ਜੀਵਨੀ ਵਿਚ ਲਿਖਦਾ : "ਮੈਂ ਆਪਣੀ ਮੌਤ ਤੋਂ ਛੇਤੀ ਹੀ ਮਗਰੋਂ ਘਰ ਅਪੜਿਆ ਅਤੇ ਟੈਕਨੀਕਲ ਸਕੂਲ ਵਿਚ ਦਾਖਲ ਹੋ ਗਿਆ।"

ਚਿਰੇਪਾਨੋਵ, ਇਕ ਸੋਵੀਅਤ ਸਿਪਾਹੀ, ਦੂਜੀ ਸੰਸਾਰ ਜੰਗ ਸਮੇਂ ਬੁਰੀ ਤਰ੍ਹਾਂ ਫੱਟੜ ਹੋ ਗਿਆ। ਹਸਪਤਾਲ ਵਿਚ ਉਹਦੀ ਹਾਲਤ ਨਿਘਰਦੀ ਹੀ ਗਈ। ਉਹ ਬੇਸੁਰਤ ਹੋ ਗਿਆ। ਕੁਝ ਚਿਰ ਪਿਛੋਂ ਉਹ ਪੂਰਾ ਹੋ ਗਿਆ ਤੇ ਉਸ ਬਾਰੇ ਡਾਕਟਰਾਂ ਨੇ ਇਹ ਸ਼ਬਦ ਲਿਖੇ ; "ਓੜਕਾਂ ਦਾ ਖੂਨ ਵਗਣ ਤੇ ਧੱਕੇ ਕਾਰਨ ਮੌਤ 7 ਵੱਜ ਕੇ 41 ਮਿੰਟ ਸ਼ਾਮ, 3 ਮਾਰਚ, 1944" ਚਿਰੇਪਾਨੋਵ ਮਰ ਗਿਆ। ਪਰ ਇੰਨੇ ਚਿਰ ਨੂੰ ਇਕ ਸਰਜਨ ਪ੍ਰੋਫੈਸਰ ਨੇਗੋਵਸਕੀ ਹਸਪਤਾਲ ਆਇਆ। ਉਹ ਡਾਕਟਰਾਂ ਦੀ ਟੋਲੀ ਨਾਲ ਮਹਾਜ਼ ਦੇ ਹਸਪਤਾਲਾਂ ਦਾ ਦੌਰਾ ਲਾ ਰਿਹਾ ਸੀ। ਵਿਸ਼ੇਸ਼ ਪੇਚੀਦਾ ਸਾਧਨਾਂ ਨਾਲ ਉਨ੍ਹਾਂ ਨੇ ਚਿਰੇਪਾਨੋਵ ਨੂੰ ਮੁੜ ਜਿਵਾਲ ਦਿੱਤਾ। ਉਹਦਾ ਦਿਲ ਮੁੜ ਧੜਕਣ ਲੱਗਾ, ਉਹ ਦੀ ਸਾਹ ਕ੍ਰਿਆ ਬਹਾਲ ਹੋ ਗਈ।

ਜਦੋਂ ਡਾਕਟਰਾਂ ਨੇ ਇਸ ਸਿਪਾਹੀ ਨੂੰ ਪੁਛਿਆ, ਜਿਹੜਾ ਪਹਿਲਾਂ ਇਕ ਲੋਥ ਸੀ ਕਿ ਉਹਦੇ ਨਾਲ ਕੀ ਵਾਪਰਿਆ ਸੀ, ਤਾਂ ਉਹਨੇ ਜਵਾਬ ਦਿੱਤਾ, "ਮਰਨ ਤੋਂ ਪਹਿਲਾਂ ਮੈਂ ਬੇਸੁਰਤ ਹੋ ਗਿਆ ਤੇ ਅਪ੍ਰੇਸ਼ਨ ਮਗਰੋਂ ਹੀ ਮੇਰੀ ਸੁਰਤ ਮੁੜੀ... ਮੈਂ ਤਾਂ ਆਪਣੀ ਮੌਤ ਦੇ ਦੌਰਾਨ ਸੁੱਤਾ ਰਿਹਾ।"

ਤੇ ਇਸ ਤਰ੍ਹਾਂ ਕਥਿਤ ਦੂਜੇ ਜਗਤ ਤੋਂ ਗਵਾਹ ਪਰਤ ਆਇਆ ਸੀ ਤੇ ਉੱਥੋਂ ਉਸ ਨੂੰ ਕੁਝ ਨਹੀਂ ਮਿਲਿਆ ਸੀ। ਜੇ ਮੌਤ ਪਿਛੋਂ ਆਤਮਾ 'ਦੂਜੇ ਜਗਤ' ਵਿਚ ਚਲੀ ਜਾਂਦੀ ਹੈ, ਤਾਂ ਚਿਰੇਪਾਨੋਵ ਦੀ ਸੁਰਜੀਤਤਾ ਦੇ ਅਰਥ ਉਸ ਜਗਤ ਤੋਂ ਉਸ ਦੀ ਆਤਮਾ ਦੀ 'ਵਾਪਸੀ' ਸੀ। ਪਰ ਅਜਿਹੀ ਕੋਈ ਗੱਲ ਨਹੀਂ ਸੀ ਹੋਈ।

ਦੇਸ ਮਿਸਾਲ ਤੇ ਗਹੁ ਕਰੋ। ਅਸਲ ਵਿਚ ਹੋਇਆ ਕੀ ਸੀ ? ਪਹਿਲਾਂ ਸਰੀਰਕ ਪ੍ਰਬੰਧ ਜਿਉਂਦਾ ਸੀ ਤੇ ਕੰਮ ਕਰ ਰਿਹਾ ਸੀ, ਉਵੇਂ ਚੇਤਨਾ ਵੀ ਸਰਗਰਮ ਸੀ। ਫੇਰ, ਲਹੂ ਦੇ ਬਹੁਤ ਜ਼ਿਆਦਾ ਵਗ ਜਾਣ ਮਗਰੋਂ ਮਨੁੱਖੀ ਸਰੀਰਕ ਪ੍ਰਬੰਧ ਨੇ ਆਪਣੀਆਂ ਬਹੁਤ ਸਾਰੀਆਂ ਮਹੱਤਵਪੂਰਨ ਸਜੀਵ ਕ੍ਰਿਆਵਾਂ ਬੰਦ ਕਰ ਦਿੱਤੀਆਂ, ਜਿਸ ਦੇ ਨਾਲ ਹੀ ਚੇਤਨਾ ਵੀ ਅਲੋਪ ਹੋ ਗਈ। ਜਣਾ ਮਰ ਗਿਆ, ਪਰ ਉਸ ਦੀ ਚੇਤਨਾ ਕਿਸੇ ਦੂਜੇ ਜਗਤ ਵਿਚ ਨਹੀਂ ਸੀ ਗਈ। ਇਹ ਤਾਂ ਇਨ੍ਹਾਂ ਅਤਿ ਸਜੀਵ ਅਤੇ ਅਹਿਮ ਸਰਗਰਮੀਆਂ ਦੇ ਅਲੋਪ ਹੋਣ ਨਾਲ ਅਲੋਪ ਹੋ ਗਈ। ਤੇ ਇਸ ਤੋਂ ਮਗਰੋਂ ਡਾਕਟਰਾਂ ਨੇ ਨਿਰੋਲ ਪਦਾਰਥਕ ਸਾਧਨਾਂ ਨਾਲ ਉਸ ਦੇ ਸਰੀਰ ਦਾ ਆਪ੍ਰੇਸ਼ਨ ਕੀਤਾ, ਤੇ ਉਸ ਦੀ ਚੇਤਨਾ ਬਹਾਲ ਹੋ ਗਈ।

ਇਹ ਮੰਨਣਾ ਹੀ ਪੈਂਦਾ ਹੈ ਕਿ ਇਹ ਇਸ ਦਾ ਸਬੂਤ ਹੈ ਕਿ ਚੇਤਨਾ ਦਾ ਨਿਰਭਰ, ਸਰੀਰ ਉੱਤੇ, ਅਸਲ ਵਿਚ ਦਿਮਾਗ ਉੱਤੇ ਹੈ। ਤੱਥਾਂ ਨੇ ਇਸ ਦੀ ਪ੍ਰੋੜਤਾ ਕਰ ਦਿੱਤੀ ਹੈ ਕਿ ਜੇ ਮੌਤ ਹੋਇਆਂ ਪੰਜ-ਸੱਤ ਮਿੰਟ ਤੋਂ ਬਹੁਤਾ ਸਮਾਂ ਨਹੀਂ ਹੋਇਆ ਤਾਂ ਜ਼ਿੰਦਗੀ ਬਹਾਲ ਕੀਤੀ ਜਾ ਸਕਦੀ ਹੈ। ਇਸ ਤੋਂ ਬਹੁਤਾ ਸਮਾਂ ਹੋ ਜਾਵੇ ਤਾਂ ਦਿਮਾਗ ਵਿਚ ਅਜਿਹੇ ਅਮਲ ਵਾਪਰ ਜਾਂਦੇ ਹਨ, ਜਿੰਨ੍ਹਾਂ ਦੇ ਸਿੱਟੇ ਵਜੋਂ ਦਿਮਾਗ ਨਿਸ਼ਚਤ ਤਰ੍ਹਾਂ ਤਬਾਹ ਹੋ ਜਾਂਦਾ ਹੈ। ਅਜਿਹੀ ਹਾਲਤ ਵਿਚ ਦਿਲ ਦੀ ਕ੍ਰਿਆ ਤਾਂ ਬਹਾਲ ਹੋ ਸਕਦੀ ਹੈ, ਪਰ ਦਿਮਾਗ ਦੀ ਨਹੀਂ, ਕਿਉਂ ਜੋ ਦਿਮਾਗ ਵਿਚ ਅ-ਪਰਤਣ ਯੋਗ ਅਮਲ ਵਾਪਰ ਚੁੱਕੇ ਹੁੰਦੇ ਹਨ। ਦਿਮਾਗ ਦੀ ਕ੍ਰਿਆ ਦਾ ਸਦਾ ਲਈ ਭੰਗ ਪੈ ਚੁੱਕਣ ਕਰਕੇ ਚੇਤਨਾ ਸਦਾ ਲਈ ਗੁਆਚ ਜਾਂਦੀ ਹੈ ਅਤੇ ਮੁੜ ਕੇ ਨਹੀਂ ਆ ਸਕਦੀ। ਸੋ, ਪਦਾਰਥ ਉੱਤੇ ਚੇਤਨਾ ਦੀ ਨਿਰਭਰਤਾ ਦੀ ਪ੍ਰੋੜਤਾ ਵਿਚ ਵਿਗਿਆਨ ਨੇ ਇਹ ਇਕ ਹੋਰ ਦਲੀਲ ਪੇਸ਼ ਕੀਤੀ ਹੈ।

**('ਅਫਲਾਤੂਨ ਤੋਂ ਲੈਨਿਨ ਤੱਕ' ਕਿਤਾਬ ਵਿਚੋਂ)**



**ਕੇਸ ਰਿਪੋਰਟਾਂ—**

# ਵਹਿਮ ਦੇ ਰੋਗ

ਇਸ ਵਾਰ ਪ੍ਰਕਾਸ਼ਤ ਕੀਤੀਆਂ ਜਾ ਰਹੀਆਂ ਦੋਹਵੇਂ ਕੇਸ ਰਿਪੋਰਟਾਂ ਚਾਹੇ ਵਖੋ-ਵੱਖਰੇ ਇਲਾਕਿਆਂ ਵਿਚੋਂ ਆਈਆਂ ਹਨ ਪ੍ਰੰਤੂ ਉਹਨਾਂ ਵਿਚਲਾ ਤੱਤ ਸਾਂਝਾ ਹੈ। ਦੋਹਵੇਂ ਕੇਸ ਇਹ ਦਰਸਾਉਂਦੇ ਹਨ ਕਿ ਕੁਝ ਘਰਾਂ ਵਿਚ ਹਰ ਵਕਤ ਕੀਤੀਆਂ ਜਾਂਦੀਆਂ ਭੂਤਾ-ਪ੍ਰੇਤਾਂ ਦੀਆਂ ਗੱਲਾਂ ਕੰਮਜ਼ੋਰ ਮਾਨਸਿਕ ਬਣਤਰ ਵਾਲੇ ਜੀਆਂ ਨੂੰ ਮਾਨਸਿਕ ਰੋਗੀ ਬਣਾ ਦਿੰਦੀ ਹਨ। ਅਗੋਂ ਉਹਨਾਂ ਦੇ 'ਇਲਾਜ' ਲਈ ਸਾਧਾਂ ਚੇਲਿਆਂ ਦੇ ਚੱਕਰ ਵਿਚ ਪੈਣ ਨਾਲ ਉਹਨਾਂ (ਮਾਨਸਿਕ ਰੋਗੀਆਂ) ਦੇ ਭਰਮ ਹੋਰ ਪੱਕੇ ਹੋ ਜਾਂਦੇ ਹਨ ਅਤੇ ਤਿੱਖਾ ਹੋਇਆ ਮਾਨਸਿਕ ਰੋਗ ਸ਼ਰੀਰ ਦਾ ਵੀ ਨਾਸ਼ ਕਰ ਦਿੰਦਾ ਹੈ। ਚਾਹੇ ਇਹਨਾਂ ਕੇਸਾਂ ਵਿਚ ਤਰਕਸ਼ੀਲ ਸੋਸਾਇਟੀ ਨਾਲ ਸੰਪਰਕ ਹੋ ਜਾਣ ਸਦਕਾ ਠੀਕ ਇਲਾਜ ਹੋ ਗਿਆ ਪ੍ਰੰਤੂ ਬਹੁਤ ਸਾਰੇ ਮਰੀਜ਼ਾਂ ਦੀ ਅੰਧ ਵਿਸ਼ਵਾਸੀ ਮਹੌਲ ਅਤੇ ਗੱਲਾਂ ਬਾਤਾਂ ਦੀ ਕ੍ਰਿਆ ਸਦਕਾ ਹੀ ਸਾਰੀ ਜ਼ਿੰਦਗੀ ਦੁੱਖਾਂ ਦਾ ਸ਼ਿਕਾਰ ਹੋ ਜਾਂਦੀ ਹੈ।

## ਕੇਸ ਰਿਪੋਰਟ—(1)

ਰੁੜਕਾ ਕਲਾਂ (ਜਲੰਧਰ) ਤੋਂ ਇਕ ਵਿਅਕਤੀ ਅਵਤਾਰ ਸਿੰਘ ਇਕ ਦਿਨ ਮੇਰੇ ਕੋਲ ਕਲੀਨਿਕ ਤੇ ਆਇਆ ਅਤੇ ਡਰਿਆ ਹੋਇਆ ਕਹਿਣ ਲੱਗਾ "ਡਾਕਟਰ ਸਾਹਿਬ, ਮੇਰੀ ਭਾਣਜੀ ਨੂੰ ਬਚਾ ਲਉ, ਅਸੀਂ ਬਹੁਤ ਦੁਖੀ ਹਾਂ। ਪੂਰੇ ਦੋ ਮਹੀਨੇ ਤੋਂ ਭਾਣਜੀ ਦੀ ਸਿਹਤ ਦਿਨੋ-ਦਿਨ ਨਿਘਰਦੀ ਜਾਂਦੀ ਹੈ, ਨਾ ਕੁਝ ਖਾਂਦੀ-ਪੀਂਦੀ ਤੇ ਨਾ ਹੀ ਕਿਸੇ ਨਾਲ ਚੰਗੀ ਤਰ੍ਹਾਂ ਬੋਲਦੀ ਹੈ। ਅੱਜ ਪੂਰਾ ਮਹੀਨਾ ਹੋ ਗਿਆ ਨਾ ਦਿਨੇ ਸੌਂਦੀ ਹੈ ਨਾ ਰਾਤ ਨੂੰ। ਹਰ ਵੇਲੇ ਡਰੀ ਰਹਿੰਦੀ ਹੈ। ਅਸੀਂ ਕੋਈ ਸਾਧ ਸੰਤ ਨਹੀਂ ਛੱਡਿਆ, ਹੁਣ ਤੁਹਾਡੀ ਸੋਸਾਇਟੀ ਬਾਰੇ ਪਤਾ ਲੱਗਿਆ ਤੇ ਤੁਹਾਡਾ ਐਡਰੈਸ ਲੈ ਕੇ ਇਥੇ ਪਹੁੰਚਿਆ ਹਾਂ।" ਮੈਂ ਉਹ ਦੀ ਪੂਰੀ ਗੱਲ ਬਾਤ ਸੁਣ ਕੇ ਉਸ ਨੂੰ ਤਸੱਲੀ ਦਿੱਤੀ ਕਿ ਘਬਰਾਉਣ ਦੀ ਕੋਈ ਜ਼ਰੂਰਤ ਨਹੀਂ ਲੜਕੀ ਠੀਕ ਹੋ ਜਾਊਗੀ ਅਤੇ ਉਸ ਨੂੰ ਐਤਵਾਰ ਰੁੜਕਾਂ ਕਲਾਂ ਉਹਨਾਂ ਦੇ ਘਰ ਆਉਣ ਦਾ ਸਮਾਂ ਦਿੱਤਾ।

ਮਿਥੇ ਦਿਨ ਤੇ ਮੈਂ ਅਤੇ ਇਕ ਬਿਜਲੀ ਮੁਲਾਜਮ ਅਵਤਾਰ ਸਿੰਘ ਉਨ੍ਹਾਂ ਦੇ ਪਹੁੰਚੇ। ਘਰ ਵਾਲੇ ਪੂਰੀ ਤਰ੍ਹਾਂ ਡਰੇ ਹੋਏ ਸਨ। ਦੋ ਚਾਰ ਮਿੰਟ ਸੁਸਾਇਟੀ ਬਾਰੇ ਦੱਸਣ ਤੋਂ ਬਾਅਦ, ਮੈਂ ਲੜਕੀ ਨੂੰ ਜਿਹਦਾ ਨਾਂ ਰੁਪਿੰਦਰ ਕੌਰ ਸੀ ਆਪਣੇ ਕੋਲ ਬੁਲਾਉਣ ਲਈ ਕਿਹਾ। ਸਚਮੁੱਚ ਹੀ ਰੁਪਿੰਦਰ ਜਿਹਦੀ ਉਮਰ 14 ਸਾਲ ਦੇ ਕਰੀਬ ਸੀ ਦੇ ਚਿਹਰੇ ਦਾ ਰੰਗ ਪੀਲਾ ਭੂਕ ਹੋਇਆ ਪਿਆ ਸੀ, ਕਿ ਉਸ ਤੋਂ ਠੀਕ ਤਰ੍ਹਾਂ ਚਲਿਆ ਵੀ ਨਹੀਂ ਜਾਂਦਾ ਸੀ। ਆਪਣੇ ਕੋਲ ਬਿਠਾਉਣ ਤੋਂ ਬਾਅਦ ਮੈਂ ਉਸ ਨਾਲ ਹਮਦਰਦੀ ਨਾਲ ਗੱਲਬਾਤ ਸ਼ੁਰੂ ਕੀਤੀ।

ਪੁੱਛ-ਪੜਤਾਲ ਤੋਂ ਪਤਾ ਚੱਲਿਆ ਕਿ ਰੁਪਿੰਦਰ ਆਪਣੀ ਭਰਜਾਈ ਨਾਲ ਉਹਦੇ ਪੇਕੇ ਗਈ ਸੀ (ਛੇ ਮਹੀਨੇ ਪਹਿਲਾਂ) ਅਤੇ ਉੱਥੋਂ ਵਾਪਸ ਆਉਣ ਤੋਂ ਬਾਅਦ ਜਲਦੀ ਹੀ ਬੁਖਾਰ ਹੋ ਗਿਆ ਸੀ ਤੇ ਉਸ ਤੋਂ ਬਾਅਦ ਰੋਜ਼ ਹੀ ਡਰਨ ਲਗ ਪਈ ਸੀ। ਰੁਪਿੰਦਰ ਨੇ ਦੱਸਿਆ ਪਹਿਲਾਂ ਪਹਿਲ ਤਾਂ ਕਦੇ ਕਦੇ ਰਾਤ ਸੁੱਤਿਆ ਉਸ ਨੂੰ ਇਕ ਬੁੱਢੀ ਦਿਖਾਈ ਦਿੰਦੀ ਸੀ ਜਿਹੜੀ ਉਸਨੂੰ ਜਬਰਦਸਤੀ ਮੰਜੇ ਤੋਂ ਖਿੱਚਦੀ ਅਤੇ ਕਹਿੰਦੀ ਕਿ ਚੱਲ ਮੇਰੇ ਨਾਲ ਸਿਵਿਆਂ 'ਚ, ਪਰ ਬਾਅਦ ਵਿਚ ਇੰਜ ਲਗਾਤਾਰ ਹੋਣ ਲੱਗ ਪਿਆ। ਜਦੋਂ ਇੰਜ ਵਾਰ ਵਾਰ ਹੋਣ ਲੱਗ ਪਿਆ ਤਾਂ ਉਹਨੇ ਦੱਸਿਆ ਕਿਵੇਂ ਉਹ ਅੱਡ ਅੱਡ ਚੇਲਿਆਂ-ਸਾਧਾਂ ਕੋਲ ਗਏ. ਹਰ ਇਕ ਨੇ ਆਪਣੇ ਢੰਗ ਨਾਲ ਤਵੀਤ, ਧੂਫ, ਪਾਣੀ ਆਦਿ ਦੇ ਕੇ ਅਤੇ ਚੌਂਕੀਆਂ ਭਰਵਾ, ਠੀਕ ਹੋਣ ਦਾ ਭਰੋਸਾ ਦਿੱਤਾ, ਪਰ ਕਿਸੇ ਕੋਲੋਂ ਵੀ ਫਰਕ ਨਹੀਂ ਪਿਆ। ਰੁਪਿੰਦਰ ਦੀ ਮਾਤਾ ਨੇ ਦੱਸਿਆ ਕਿ ਹੁਣ ਜਦੋਂ ਤੋਂ ਅਸੀਂ ਇਕ ਜੋਤਸ਼ੀ ਨੂੰ ਹੱਥ ਦਿਖਾਇਆ, ਉਦੋਂ ਤੋਂ ਤਾਂ ਇਹਨੇ ਖਾਣਾ-ਪੀਣਾ ਹੀ ਛੱਡ ਦਿੱਤਾ। ਕਾਰਨ ਪੱਛਣ ਤੇ ਪਤਾ ਲੱਗਿਆ ਕਿ ਜੋਤਸ਼ੀ ਨੇ ਹੱਥ ਦੇਖਣ ਤੋਂ ਬਾਅਦ ਦਾਅਵੇ ਨਾਲ ਕਹਿ ਦਿੱਤਾ ਕਿ ਇਹ ਲੜਕੀ ਅੱਜ ਤੋਂ ਪੰਦਰਾਂ ਦਿਨ ਬਾਅਦ ਯਕੀਨਨ ਮਰ ਜਾਵੇਗੀ। ਤੇ ਨਾਲ ਹੀ ਕਿਹਾ ਕਿ ਇਹ ਬਚ ਸਕਦੀ ਹੈ ਜੇ ਇਹ ਕਾਂਗੜੇ ਤੋਂ ਇਕਾਹਠ ਕਿਲੋ ਮੀਟਰ ਦੂਰ ਇਕ ਮੰਦਰ 'ਚ ਮੱਥਾ ਟੇਕੇਗੀ। ਇਹ ਸੁਣ ਕੇ ਰੁਪਿੰਦਰ ਹੋਰ ਡਰ ਗਈ ਤੇ ਅਤੇ ਉਹਨੇ ਜਿਉਣ ਦੀ ਆਸ ਤੱਕ ਛੱਡ ਦਿੱਤੀ।

ਸਾਰਾ ਕੁਝ ਸੁਣਨ ਤੋਂ ਬਾਅਦ ਮੈਂ ਇਸ ਸਿੱਟੇ ਤੇ ਪੁੱਜਿਆ ਕਿ ਸਾਰਾ ਕੁਝ ਮਾਨਸਿਕ ਡਰ ਤੇ ਭਰਮ ਕਾਰਨ ਹੈ। ਸੋ ਮੈਂ ਉਸੇ ਸਮੇਂ ਉਸ ਨੂੰ ਸੰਮੋਹਣੀ ਨੀਂਦ 'ਚ ਲਿਜਾ ਕੇ ਉਸ ਨੂੰ ਕੁਝ ਆਦੇਸ਼ ਦਿੱਤੇ ਕਿ ਅੱਜ ਤੋਂ ਬਾਅਦ ਬੁੱਢੀ ਤੁਹਾਨੂੰ

ਡਰਾਇਆ ਨਹੀਂ ਕਰੇਗੀ ਅਤੇ ਨਾ ਹੀ ਹੁਣ ਤੂੰ ਮਰ ਸਕਦੀ ਏ। ਕੁਝ ਸਮਾਂ ਅਰਾਮ ਕਰਨ ਤੋਂ ਬਾਅਦ ਰੁਪਿੰਦਰ ਨੂੰ ਜਦੋਂ ਉਠਾਇਆ ਤਾਂ ਉਹ ਪੂਰੀ ਤਰ੍ਹਾਂ ਠੀਕ ਮਹਿਸੂਸ ਕਰ ਰਹੀ ਸੀ ਤੇ ਖੁਸ਼ ਸੀ। ਮੈਂ ਉਸ ਨੂੰ ਕੰਮਜੋਰੀ ਕਰਕੇ ਕੁਝ ਦੁਆਈਆਂ ਅਤੇ ਇੰਜੇਕਸ਼ਨ ਲਿਖ ਦੇ ਦਿੱਤੇ ਅਤੇ ਦਵਾਈ ਖਾਣ ਲਈ ਕਿਹਾ। ਉਦੋਂ ਤੋਂ ਲੈ ਕੇ ਅੱਜ ਪੂਰਾ ਸਾਲ ਬੀਤ ਜਾਣ ਤੇ ਵੀ ਰੁਪਿੰਦਰ ਨੂੰ ਕਿਸੇ ਕਿਸਮ ਦਾ ਕੋਈ ਡਰ ਨਹੀਂ ਲੱਗਿਆ ਤੇ ਹੁਣ ਉਹ ਬਿਲਕੁਲ ਠੀਕ ਠਾਕ ਹੈ। ਹੁਣ ਉਹ ਬਕਾਇਦਾ ਤਰਕਸ਼ੀਲ ਮੈਗਜੀਨ ਪੜਦੀ ਹੈ ਤੇ ਸਿਹਤ ਵੀ ਪਹਿਲਾਂ ਨਾਲੋਂ ਦੁਗਣੀ ਹੈ।

**ਕਾਰਣ**—ਰੁਪਿੰਦਰ ਦੀ ਅਜਿਹੀ ਮਾਨਸਿਕ ਸਮੱਸਿਆ ਦਾ ਕਾਰਣ ਉਹਦੇ ਘਰ ਦਾ ਮਹੌਲ ਅਤੇ ਵਿਸ਼ੇਸ਼ ਕਰਕੇ ਉਹਦੀ ਮਾਤਾ ਹੀ ਸੀ ਜਿਹੜੀ ਬੇਹੱਦ ਵਹਿਮੀ ਸੀ। ਜਿਹਨੇ ਬਚਪਨ ਤੋਂ ਲੈ ਕੇ ਹੁਣ ਤੱਕ ਰੁਪਿੰਦਰ ਨੂੰ ਗੈਬੀ ਤਾਕਤਾਂ ਦੀਆਂ ਕਰੋਪੀਆਂ ਦੀ ਕਹਾਣੀਆਂ ਹੀ ਸੁਣਾਈਆਂ ਸਨ। ਇਹ ਉਹ ਦੀ ਮਾਤਾ ਹੀ ਸੀ ਜਿਸ ਨੇ (ਜਦੋਂ ਰੁਪਿੰਦਰ ਆਪਣੀ ਭਰਜਾਈ ਨਾਲੋਂ ਉਹਦੇ ਪੇਕਿਆ ਤੋਂ ਵਾਪਸ ਆਈ ਸੀ ਤੇ ਬੁਖਾਰ ਚੜ੍ਹਿਆ ਹੋਇਆ ਸੀ।) ਰੁਪਿੰਦਰ ਨੂੰ ਇਹ ਵਹਿਮ ਪਾਇਆ ਕਿ ਬੁਖਾਰ ਉਹਦੀ ਸੱਸ ਵਲੋਂ ਉਸ ਨੂੰ ਕੁਝ ਖੁਆਉਣ ਕਰਕੇ ਹੀ ਹੈ। ਇਹ ਵਹਿਮ ਹੀ ਸੀ ਜਿਹੜਾ ਉਹ ਨੂੰ ਮਾਨਸਿਕ ਰੋਗੀ ਬਣਾਉਣ ਤੱਕ ਲੈ ਗਿਆ।

**ਡਾ: ਸੁਖਦੇਵ ਸਿੰਘ**
**ਸਕੱਤਰ**
**ਇਲਾਕਾ ਇਕਾਈ ਫਗਵਾੜਾ**

**ਕੇਸ ਰਿਪੋਰਟ (2)—**

ਪਿੰਡ ਨਾਥਪੁਰਾ ਦੇ ਸ: ਜੋਗਿੰਦਰ ਸਿੰਘ ਦੀ ਨੌਜਵਾਨ ਲੜਕੀ ਪਿਛਲੇ 8-10 ਦਿਨਾਂ ਤੋਂ ਡਰ ਰਹੀ ਸੀ। ਉਹਨਾਂ ਨੇ ਅਖੌਤੀ "ਸਿਆਣਿਆ" ਦੇ ਚੱਕਰ 'ਚ ਪੈਣ ਤੋਂ ਬਚਦੇ ਹੋਏ ਤਰਕਸ਼ੀਲ ਸੋਸਾਇਟੀ ਦੀ ਬਠਿੰਡਾ ਇਕਾਈ ਨਾਲ ਸੰਪਰਕ ਕਰਨ ਹਿੱਤ ਮੇਰੇ ਤੱਕ ਪਹੁੰਚ ਕੀਤੀ। ਅਸਲ 'ਚ ਜੋਗਿੰਦਰ ਸਿੰਘ ਦੀ ਭਾਣਜੀ, ਜੋ ਮਾਨਸਿਕ ਰੋਗੀ ਸੀ, ਦਾ ਇਲਾਜ ਸੋਸਾਇਟੀ ਨੇ ਹੀ ਕੀਤਾ ਸੀ। ਸੋਸਾਇਟੀ 'ਚ ਉਹਨਾਂ ਦਾ ਵਿਸ਼ਵਾਸ ਹੀ ਉਹਨਾਂ ਨੂੰ ਮੇਰੇ ਕੋਲ ਲੈ ਆਇਆ। ਹਾੜੀ ਦੀ ਵਾਢੀ ਦੇ ਜ਼ੋਰ ਦੇ ਦਿਨਾਂ ਵਿਚ ਹਰ ਰੋਜ਼ ਦੋ ਬੰਦੇ ਲਗਾਤਾਰ ਤਿੰਨ ਦਿਨ ਮੇਰੇ ਘਰ ਉਡੀਕ ਕੇ ਮੁੜਦੇ ਰਹੇ। ਚੌਥੇ ਦਿਨ ਬਾਹਰੋਂ ਘਰ ਆਉਣ 'ਤੇ ਉਹਨਾਂ ਵਲੋਂ ਰੱਖ ਸੁਨੇਹੇ ਮਿਲੇ ਤਾਂ ਮੈਂ ਮਹਿਸੂਸ ਕੀਤਾ ਕਿ 50-50 ਰੁਪਏ ਵਾਢੀ ਦੇ ਦਿਨਾਂ ਦੀਆਂ ਦਿਹਾੜੀਆਂ ਭੰਨਦੇ ਰਹੇ ਆਦਮੀਆਂ ਨੂੰ ਛੇਤੀ ਸਹਾਇਤਾ ਦੇਣ ਦੀ ਲੋੜ ਹੈ। ਹੋਰ ਵਰਕਰਾਂ ਨਾਲ ਫੌਰੀ ਸੰਪਰਕ ਬਨਾਉਣਾ ਔਖਾ ਸੀ। ਇਸ ਲਈ 28 ਅਪ੍ਰੈਲ ਨੂੰ ਮੈਂ ਉਹਨਾਂ ਦੇ ਪਿੰਡ ਪਹੁੰਚਿਆ। ਬੱਸ ਅੱਡੇ 'ਤੇ ਹੀ ਉਡੀਕ ਰਿਹਾ ਜੋਗਿੰਦਰ ਸਿੰਘ ਘਰ ਲੈ ਗਿਆ।

ਮਰੀਜ਼ ਲੜਕੀ ਕਾਫੀ ਸਮਝਦਾਰ ਸੀ। ਉਸ ਨੇ ਬੇਝਿੱਜਕ ਹੋ ਕੇ ਦੱਸਿਆ ਕਿ "ਪਿਛਲੇ ਕੁਝ ਦਿਨਾਂ ਤੋਂ ਸਾਡੇ ਘਰਾਂ 'ਚ ਹੀ ਗੁਜਰ ਚੁੱਕੇ ਇਕ ਆਦਮੀ ਤੇ ਇਕ ਔਰਤ ਦੇ ਨਾਲ ਇਕ ਓਪਰੀ ਲੜਕੀ ਰਾਤ ਵੇਲੇ ਦਿਖਾਈ ਦਿੰਦੀ ਹੈ ਤੇ ਇਸ ਵਜਾ ਕਰਕੇ ਮੈਂ ਡਰ ਜਾਂਦੀ ਹਾਂ।"

ਜਦੋਂ ਇਹ ਗੱਲਾਂ ਹੋ ਰਹੀਆਂ ਸਨ ਤਾਂ ਸਾਰੇ ਪਰਿਵਾਰ ਵਿਚ ਬੈਠੀ ਲੜਕੀ ਦੀ ਤਾਈ ਕਹਿਣ ਲੱਗੀ, "ਵੀਰ ਜੀ, ਇਹ ਕੁੜੀ ਦਾ 'ਲਾਜ ਕਰਕੇ ਸਾਡੇ ਘਰ ਆਇਉ। ਸਾਡਾ ਤਾਂ ਸਾਰਾ ਟੱਬਰ ਡਰ ਡਰ ਉੱਠਦੇ। ਓਪਰੀਆਂ ਸੈਆਂ ਮੈਨੂੰ ਦਿਖਾਈ ਦਿੰਦੀਆਂ ਨੇ। ਕਦੇ ਤਾਂ ਉੱਠ ਬਣ ਕੇ ਵੱਢਣ ਨੂੰ ਪੈਂਦੀਆਂ ਤੇ ਕਦੇ ਪਾਣੀ 'ਚ ਡੁਬੋਣ ਲਗਦੀਆਂ ਨੇ"...... ਆਦਿ।

ਮੈਨੂੰ ਲੱਗਾ ਕਿ ਅਸਲ ਮਰੀਜ਼ ਲੜਕੀ ਨਹੀਂ ਸਗੋਂ ਲੜਕੀ ਦੀ ਮਰਜ਼ ਦੀ ਜੜ੍ਹ ਵੀ ਤਾਈ ਦਾ ਵਹਿਮਾਂ ਤੇ ਅੰਧ-ਵਿਸ਼ਵਾਸਾਂ ਨਾਲ ਗਰਸਿਆ ਪ੍ਰਚਾਰ ਹੀ ਹੈ। ਖੈਰ ਮੈਂ ਉਸ ਨੂੰ ਆਉਣ ਦਾ ਵਾਅਦਾ ਕਰਕੇ ਘਰ ਤੋਰ ਦਿੱਤਾ।

ਲੜਕੀ ਦਾ ਕੇਸ ਮੁੱਢਲੀ ਸਟੇਜ ਵਾਲਾ ਹੀ ਸੀ। ਸੰਮੋਹਕ ਨੀਂਦ 'ਚ ਉਸ ਨੂੰ ਉਸਾਰੂ ਸੁਝਾਅ ਦਿੱਤੇ ਤੇ ਉਸ ਨੇ ਵਿਸ਼ਵਾਸ ਭਰੀ ਖੁਸ਼ੀ ਦਿਖਾਈ।

ਹੁਣ ਅਸਲ ਮਰੀਜ਼ (ਲੜਕੀ ਦੀ ਤਾਈ) ਦੇ ਘਰ ਜੋਗਿੰਦਰ ਸਿੰਘ ਨੂੰ ਨਾਲ ਲੈ ਕੇ ਪਹੁੰਚਿਆ। ਇਥੇ ਦੋ ਗੱਲਾਂ ਦਾ ਧਿਆਨ ਰੱਖਣਾ ਜ਼ਰੂਰੀ ਸੀ। ਪਹਿਲੀ ਉਸ ਨੂੰ ਵਹਿਮਾਂ ਤੇ ਅੰਧ-ਵਿਸ਼ਵਾਸ਼ਾਂ 'ਚੋਂ ਬਾਹਰ ਕੱਢਣਾ ਤੇ ਦੂਜੀ, ਉਸ ਦਾ ਅੰਧ-ਵਿਸ਼ਵਾਸੀ ਘਾਤਕ ਪ੍ਰਚਾਰ ਬੰਦ ਕਰਨਾ ਜਿਸ ਨਾਲ ਉਸ ਨੇ ਉਪਰੋਕਤ ਲੜਕੀ ਸਮੇਤੀ ਆਪਣੀ ਨੂੰਹ, ਦੋਵੇਂ ਪੁੱਤਰਾਂ ਤੇ ਪਤੀ ਨੂੰ ਡਰਨ ਲਾ ਦਿੱਤਾ ਸੀ।

(ਬਾਕੀ ਦੇਖੋ ਸਫਾ 26)



# ਪਾਠਕਾਂ ਦੀ ਨਜ਼ਰ ਵਿਚ

ਤਰਕਸ਼ੀਲ ਦੇ ਜੁਲਾਈ-ਅਗਸਤ ਦੇ ਅੰਕ ਵਿਚ ਸੰਪਾਦਕੀ ਅਤੇ ਲੇਖ 'ਹਿਪਨੋਟਿਜ਼ਮ ਕੀ ਹੈ ? ਵੱਡਮੁੱਲੀ ਜਾਣਕਾਰੀ ਮੁਹਈਆ ਕਰਨ ਵਾਲੇ ਹਨ। ਸ਼ਬਦ ਚੋਣ, ਬਿਆਨੀ, ਤਰਕ ਦੀ ਉਸਾਰੀ ਅਤੇ ਵਿਚਾਰਾਂ ਦੀ ਇਕਸੁਰਤਾ ਸਭ ਕਾਬਲੇ-ਤਾਰੀਫ ਹਨ। ਇਸ ਵਿਸ਼ੇ ਤੇ ਮੈਂ ਪੰਜਾਬੀ ਵਿਚ ਇਸ ਤੋਂ ਪਹਿਲਾਂ ਅਜਿਹੀ ਖੂਬਸੂਰਤ ਰਚਨਾ ਕਦੇ ਨਹੀਂ ਪੜ੍ਹੀ। ਮੈਨੂੰ (ਪਾਠਕਾਂ ਨੂੰ ਵੀ) ਅਗਲੀ ਕਿਸ਼ਤ ਦੀ ਬੇਸਬਰੀ ਨਾਲ ਉਡੀਕ ਰਹੇਗੀ।

ਤਰਕਸ਼ੀਲ ਵਿਚ ਛਪਣ ਵਾਲੀਆਂ ਰਚਨਾਵਾਂ ਦਾ ਵਿਸ਼ਾ ਹਰ ਵੇਰ ਲਗਭਗ ਉਹੀਓ ਹੁੰਦਾ ਹੈ। ਬੀਮਾਰ ਸਮਾਜ ਨੂੰ ਤੁਸੀਂ ਹਰ ਵੇਰ ਉਹੀਓ ਕੌੜੀ ਦਵਾਈ ਦੀ ਖੁਰਾਕ ਪਿਲਾਉਣਾ ਚਾਹੁੰਦੇ ਹੋ ਜਦ ਕਿ ਇਕ ਸਿਆਣੇ ਡਾਕਟਰ ਵਾਂਗੂ ਕੌੜੀ ਦਵਾਈ ਵਿਚ ਮਿੱਠਾ ਅਤੇ ਖੁਸ਼ਬੂਦਾਰ ਸ਼ਰਬਤ ਮਿਲਾਉਣ ਦੀ ਵੀ ਲੋੜ ਹੁੰਦੀ ਹੈ। ਕਹਿਣ ਦਾ ਭਾਵ ਹੈ, ਕੁਝ ਅਜਿਹੀਆਂ ਲਿਖਤਾਂ ਸ਼ਾਮਲ ਕਰੋ ਜੋ ਪੰਜਾਬੀ ਮਨ ਦੇ ਨੇੜੇ ਹੋ ਕੇ ਗੱਲ ਕਰਨ ਅਤੇ ਦਿਲ ਪ੍ਰਚਾਵੇ ਦਾ ਸਾਧਨ ਵੀ ਮੁਹਈਆ ਕਰਨ।

ਮੈਗਜੀਨ ਦਾ ਘੱਟੋ-ਘੱਟ ਅੱਧਾ ਹਿੱਸਾ ਸਾਹਿਤਕ ਰਚਨਾਵਾਂ ਲਈ ਰਾਖਵਾਂ ਕਰਨ ਦੀ ਲੋੜ ਹੈ। ਇਸ ਵਾਰ ਦੇ ਸਾਹਿਤਕ ਭਾਗ ਵਿਚ ਬੀਬੀ ਜਸਵੀਰ ਕੌਰ ਦੀ ਕਹਾਣੀ 'ਟੋਆ' ਬਹੁਤ ਅੱਛੀ ਸੀ ਪਰ ਸ੍ਰੀ ਬਲਬੀਰ ਸਿੰਘ ਪ੍ਰਵਾਨਾ ਦੀ ਰਚਨਾ 'ਸ਼ਰਧਾ ਦਾ ਸੱਚ' ਅੱਛੇ ਸੁਆਦ ਵਿਚ ਨਹੀਂ ਸੀ।

ਸਾਹਿਤਕ ਭਾਗ ਨੂੰ ਸਹੀ ਮਾਅਨਿਆਂ ਵਿਚ ਸਾਹਿਤਕ ਬਣਾਓ। ਪੰਜਾਬੀ ਬੋਲੀ, ਪੰਜਾਬੀ ਲੋਕ-ਸਾਹਿਤ ਅਤੇ ਸਭਿਆਚਾਰ ਨਾਲ ਜੁੜੀਆਂ ਪਿਆਰ ਦੀਆਂ ਗੱਲਾਂ ਕਰਨੀਆਂ ਵੀ ਜ਼ਰੂਰੀ ਹਨ।

**ਡਾ: ਹਰਚੰਦ ਸਿੰਘ ਸਰਹਿੰਦੀ**
**ਸਰਹਿੰਦ (ਪਟਿਆਲਾ)**

ਤੁਹਾਨੂੰ ਲੇਖ ਪਸੰਦ ਆਇਆ ਸਾਡੇ ਲਈ ਇਹ ਖੁਸ਼ੀ ਦੀ ਗੱਲ ਹੈ। ਇਹ ਹੋਰ ਵੀ ਵਧੀਆ ਗੱਲ ਹੈ ਕਿ ਮੈਗਜ਼ੀਨ ਦੇ ਸਮੁੱਚੇ ਵਿਸ਼ੇ ਵਸਤੂ ਬਾਰੇ ਤੁਸੀਂ ਆਪਣੇ ਵਿਚਾਰ ਸਾਂਝੇ ਕੀਤੇ।

ਜਿਥੋਂ ਤੀਕ ਮੈਗਜੀਨ ਦੇ ਵਿਸ਼ੇ ਵਸਤੂ ਦਾ ਸੰਬੰਧ ਹੈ ਇਸ ਬਾਰੇ ਧਿਆਨ ਦੇਣ ਵਾਲੀ ਗੱਲ ਇਹ ਹੈ ਕਿ ਇਸ ਮੈਗਜੀਨ ਦਾ ਆਪਣਾ ਇਕ ਨਿਸ਼ਚਿਤ ਖੇਤਰ ਹੈ। ਇਸਨੂੰ ਪ੍ਰਕਾਸ਼ਤ ਕਰਨ ਦਾ ਮੁੱਖ ਮੰਤਵ ਲੋਕਾਂ ਵਿਚ ਵਿਗਿਆਨਕ ਦ੍ਰਿਸ਼ਟੀਕੋਣ ਵਿਕਸਿਤ ਕਰਨਾ ਹੈ। ਜਿਸ ਕਰਕੇ ਇਸਦਾ ਵਿਸ਼ੇ ਵਸਤੂ ਮੁੱਖ ਤੌਰ ਤੇ ਗਿਆਨ, ਵਿਗਿਆਨ, ਮਨੋਵਿਗਿਆਨ, ਮਨੋਚਕਿਤਸਾ, ਫਲਸਫਾ ਅਤੇ ਆਮ ਪ੍ਰਚਲਿਤ ਗੈਰਵਿਗਿਆਨਕ ਵਿਸ਼ਵਾਸਾਂ ਨਾਲ ਸੰਬੰਧਿਤ ਹੁੰਦਾ ਹੈ। ਇਹ ਸਾਰਾ ਕੁਝ, ਆਪਣੇ ਆਪ ਵਿਚ, ਵੰਨ-ਸੁਵੰਨੀਆਂ ਲਿਖਤਾਂ ਦੇ ਸਕਣ ਲਈ ਕਾਫੀ ਵਿਸ਼ਾਲ ਖੇਤਰ ਮੁਹਈਆ ਕਰਦਾ ਹੈ। ਪਰ ਕਿਉਂਕਿ ਇਹਨਾਂ ਵਿਸ਼ਿਆਂ ਉੱਪਰ ਪੰਜਾਬੀ ਵਿਚ ਵਧੀਆ ਢੰਗ ਨਾਲ ਲਿਖਣ ਵਾਲੇ ਵਿਅਕਤੀ ਬਹੁਤ ਥੋੜ੍ਹੇ ਹਨ ਅਤੇ ਜੋ ਇਸ ਮੈਗਜੀਨ ਨੂੰ ਲਿਖਤਾਂ ਭੇਜਦੇ ਹਨ ਉਹਨਾਂ ਦੀ ਗਿਣਤੀ ਹੋਰ ਵੀ ਘੱਟ ਹੈ ਇਸ ਲਈ ਹੋ ਸਕਦਾ ਹੈ ਕਿ ਕੁਝ ਵਿਅਕਤੀਆਂ ਦੀਆਂ ਲਿਖਤਾਂ ਹੀ ਮੁੜ-ਮੁੜ ਕੇ ਆਉਣ ਨਾਲ ਵੰਨ-ਸੁਵੰਨਤਾ ਘਟਦੀ ਹੋਵੇ ਅਤੇ ਰੈਗੂਲਰ ਪਾਠਕ ਲਈ ਦੁਹਰਾਓ ਅਤੇ ਅਕੇਵਾਂ ਪੈਦਾ ਹੋ ਰਿਹਾ ਹੋਵੇ। ਆਉਣ ਵਾਲੇ ਅੰਕਾਂ ਵਿਚ ਅਸੀਂ ਕੋਸ਼ਿਸ਼ ਕਰਾਂਗੇ ਕਿ ਮੈਟਰ ਨੂੰ ਨਵੇਂ-ਨਵੇਂ ਢੰਗ ਨਾਲ ਪੇਸ਼ ਕੀਤਾ ਜਾਵੇ, ਨਵੇਂ ਕਾਲਮ ਸ਼ੁਰੂ ਕੀਤੇ ਜਾਣ ਅਤੇ ਹੋਰ ਲੇਖਕਾਂ ਦਾ ਸਹਿਯੋਗ ਲਿਆ ਜਾਵੇ।

ਜਿਥੋਂ ਤੀਕ ਸਾਹਿਤਕ ਮੈਟਰ ਦੇਣ ਦਾ ਸੰਬੰਧ ਹੈ ਅਸੀਂ ਸਮਝਦੇ ਹਾਂ ਕਿ ਸਾਹਿਤਕ ਭੁੱਖ ਪੂਰੀ ਕਰਨ ਲਈ ਪੰਜਾਬੀ ਵਿਚ ਕਾਫੀ ਚੰਗੇ ਸਾਹਿਤਕ ਮੈਗਜੀਨ ਨਿਕਲਦੇ ਹਨ। ਪ੍ਰੰਤੂ ਗਿਆਨ ਵਿਗਿਆਨ ਦੇ ਖੇਤਰ ਵਿਚ ਹੋਰ ਮੈਗਜੀਨ ਨਹੀਂ ਹੈ। ਫਿਰ ਵੀ ਮੈਗਜੀਨ ਦੇ ਖੇਤਰ ਨਾਲ ਸੰਬੰਧਿਤ ਸਾਹਿਤਕ ਰਚਨਾਵਾਂ ਅਸੀਂ ਅਕਸਰ ਦਿੰਦੇ ਰਹਿੰਦੇ ਹਾਂ। ਸਾਡੀ ਸਮਝ ਅਨੁਸਾਰ ਇਹ ਇਸ ਮੈਗਜੀਨ ਦਾ ਨਿਵੇਕਲਾ ਖੇਤਰ ਹੀ ਹੈ, ਜਿਸਨੇ ਇਸਨੂੰ, ਸਾਡੇ ਵਲੋਂ ਰਹਿੰਦੇ ਅਨੇਕਾਂ ਨੁਕਸਾਂ ਦੇ ਬਾਵਜੂਦ, ਪਾਠਕਾਂ ਵਿਚ ਹਰਮਨ ਪਿਆਰਾ ਬਣਾਈ ਰਖਿਆ ਹੈ ਅਤੇ ਛਪਣ ਗਿਣਤੀ ਪੰਜਾਬੀ ਦੇ ਬਹੁਤੇ ਮੈਗਜੀਨਾਂ ਨਾਲੋਂ ਜ਼ਿਆਦਾ ਚਲ ਰਹੀ ਹੈ।

ਇਸ ਵਾਰ (ਜੁਲਾਈ-ਅਗਸਤ 90) ਦੇ ਅੰਕ ਵਿਚ ਬਲਬੀਰ ਸਿੰਘ ਸਮਾਧ ਭਾਈ ਜੀ ਦੁਆਰਾ ਦਿੱਤਾ ਗਿਆ ਲੇਖ 'ਟੂਣਾ ਇਕ ਫਜ਼ੂਲ ਕ੍ਰਿਆ' ਕੁਝ ਅਧੂਰਾ ਜਾਪਿਆ। ਕਿਉਂਕਿ ਡਾ. ਸਾਹਿਬ ਨੇ ਸਾਨੂੰ ਅੱਜ ਕਲ੍ਹ ਟੂਣਿਆਂ ਵਿਚ ਹੋ ਰਹੀ ਨਵੀਂ

ਚਾਲ ਤੋਂ ਸੁਚੇਤ ਨਹੀਂ ਕਰਵਾਇਆ ਜੋ ਅਤਿ ਜ਼ਰੂਰੀ ਹੈ। ਉਹ ਇਹ ਕਿ ਭਾਵੇਂ ਟੂਣੇ-ਟਾਮਣ ਬੇਅਸਰ ਹੁੰਦੇ ਹਨ, ਪਰ ਅੱਜਕਲ੍ਹ ਕੁਝ ਫਰੇਬੀ ਇਹਨਾਂ ਟੂਣਿਆਂ ਵਿਚ ਰੱਖੀਆਂ ਗਈਆਂ ਵਸਤੂਆਂ ਵਿਚ ਜ਼ਹਿਰ ਆਦਿ ਮਿਲਾ ਦਿੰਦੇ ਹਨ ਜਿਸ ਕਰਕੇ ਇਹ ਚੀਜ਼ਾਂ ਖਾਣ ਨਾਲ ਮੌਤ ਵੀ ਹੋ ਸਕਦੀ ਹੈ।

ਇਸ ਤੋਂ ਬਿਨਾਂ ਬਾਕੀ ਵਸਤੂਆਂ ਜੋ ਆਮ ਵਰਤਣ ਵਾਲੀਆਂ ਹੁੰਦੀਆਂ ਹਨ ਉਹਨਾਂ ਉੱਪਰ ਐਸਾ ਰਸਾਇਣਕ ਪਦਾਰਥ ਪਾਇਆ ਹੋ ਸਕਦਾ ਹੈ ਜੋ ਛੋਹਣ ਨਾਲ ਸਾਡੀ ਚਮੜੀ ਉੱਪਰ ਮਾੜਾ ਅਸਰ ਛੱਡਦਾ ਹੋਵੇ। ਇਸ ਲਈ ਟੂਣਿਆਂ ਦੀਆਂ ਚੀਜ਼ਾਂ ਬਿਨਾਂ ਪਰਖੇ ਨਹੀਂ ਵਰਤਣੀਆਂ ਚਾਹੀਦੀਆਂ। ਸਾਨੂੰ ਹਰ ਕੰਮ ਸੁਚੇਤ ਹੋ ਕੇ ਹੀ ਕਰਨਾ ਚਾਹੀਦਾ ਹੈ।

**ਗੁਰਚਰਨ ਸਿੰਘ**
**ਸਬ ਪੋਸਟ ਆਫਿਸ, ਗਿਦੜਬਾਹਾ।**

ਪਰਚੇ ਵਿਚ 'ਟੂਣਾ ਇਕ ਫਜ਼ੂਲ ਕ੍ਰਿਆ' ਬਹੁਤ ਹੀ ਵਧੀਆ ਸੀ। ਪਰ ਦੁੱਖ ਦੀ ਗੱਲ ਇਹ ਹੈ ਕਿ ਸਾਥੀ ਨੇ ਸਿਵਿਆਂ ਵਿਚ ਮੂੰਗਫਲੀ ਖਾਧੀ, ਹੋ ਸਕਦਾ ਸੀ ਕਿ ਉਸਦੇ ਵਿਚ ਕੋਈ ਵਿਸਫੋਟਕ ਮਿਲਿਆ ਹੁੰਦਾ ਹੈ। ਸੋ ਮੈਂ ਬੇਨਤੀ ਕਰਦਾ ਹਾਂ ਕਿ ਸਾਥੀ ਇਸ ਤਰ੍ਹਾਂ ਖਾਣ-ਪੀਣ ਵਾਲੀ ਵਸਤੂ ਤੋਂ ਪ੍ਰਹੇਜ਼ ਕਰਨ।

ਬਾਕੀ ਜੁਲਾਈ ਅਗਸਤ ਦਾ ਪਰਚਾ ਬਹੁਤ ਹੀ ਵਧੀਆ ਸੀ ਕਿਉਂਕਿ ਇਸਦੇ ਵਿਚ ਸਰਗਰਮੀਆਂ ਬਹੁਤ ਜ਼ਿਆਦਾ ਸਨ ਜੋ ਕਿ ਬਹੁਤ ਹੀ ਖੁਸ਼ੀ ਵਾਲੀ ਗੱਲ ਹੈ। ਤੁਹਾਨੂੰ ਪਤਾ ਹੀ ਹੈ ਕਿ ਥਿਊਰੀ ਉਨਾਂ ਕੰਮ ਨਹੀਂ ਕਰਦੀ ਜਿੰਨਾਂ ਕਿ ਪ੍ਰੈਕਟੀਕਲ।

**ਬਲਬੀਰ ਸਿੰਘ ਫੁਲੇੜਾ**
**ਫੁਲੇੜਾ (ਸੰਗਰੂਰ)**

ਸਾਡੇ ਖਿਆਲ ਮੁਤਾਬਿਕ ਇਸ ਲੇਖ ਦੇ ਲੇਖਕ ਕਾ. ਬਲਬੀਰ ਸਿੰਘ ਤਰਕਸ਼ੀਲ ਵਲੋਂ ਜੋ ਟੂਣੇ ਚੱਕਣ ਅਤੇ ਉਹਨਾਂ ਦਾ ਸਮਾਨ ਵਰਤਣ ਦੀਆਂ ਕਾਰਵਾਈਆਂ ਕੀਤੀਆਂ ਗਈਆ ਸਨ ਉਹਨਾਂ ਦਾ ਮਕਸਦ ਇਹ ਦਰਸਾਉਣਾ ਸੀ ਕਿ ਟੂਣੇ ਵਿਚ ਕੋਈ ਅਜਿਹੀ ਗੈਬੀ ਸ਼ਕਤੀ ਨਹੀਂ ਹੁੰਦੀ ਹੈ ਜਿਸ ਤਰ੍ਹਾਂ ਕਿ ਆਮ ਲੋਕਾਂ ਵਲੋਂ ਵਿਸ਼ਵਾਸ ਕੀਤਾ ਜਾਂਦਾ ਹੈ। ਬਾਕੀ ਤੁਹਾਡੇ ਵਲੋਂ ਉਠਾਇਆ ਗਿਆ ਇਹ ਨੁਕਤਾ ਵਾਕਿਆ ਹੀ ਧਿਆਨ ਦੇਣ ਯੋਗ ਹੈ ਕਿ ਹੋ ਸਕਦਾ ਹੈ ਕਿ ਟੂਣੇ ਵਿਚ ਜ਼ਹਿਰ ਜਾਂ ਵਿਸਫੋਟਕ ਪਦਾਰਥ ਮਿਲਿਆ ਹੋਵੇ। ਅਜਿਹਾ ਉਥੇ ਵਾਪਰਣ ਦੀ ਹੋਰ ਵੀ ਵੱਧ ਸੰਭਾਵਨਾ ਹੈ ਜਿਥੇ ਕਿਸੇ ਸਾਧ ਜਾਂ ਚੇਲੇ ਵਲੋਂ ਕਰਵਾਏ ਜਾਂਦੇ ਟੂਣਿਆਂ ਆਦਿ ਖਿਲਾਫ ਇਲਾਕੇ ਦੇ ਕਿਸੇ ਤਰਕਸ਼ੀਲ ਵਿਅਕਤੀ ਵਲੋਂ ਪ੍ਰਚਾਰ ਕੀਤਾ ਜਾਂਦਾ ਹੋਵੇ ਤਾਂ ਉਹ 'ਸਬਕ ਸਿਖਾਉਣ' ਲਈ ਅਜਿਹੀ ਕਾਰਵਾਈ ਕਰ ਸਕਦਾ ਹੈ। ਸੋ ਤਰਕਸ਼ੀਲ ਸਾਥੀਆਂ ਵਲੋਂ ਇਸ ਮਾਮਲੇ ਤੇ ਟੂਣੇ ਨੂੰ ਚੁੱਕਣ ਆਦਿ ਦੀ ਕਾਰਵਾਈ ਕਰਨ ਲੱਗਿਆਂ ਇਸ ਸੰਭਾਵਨਾ ਬਾਰੇ ਵਿਚਾਰ ਲੈਣਾ ਚਾਹੀਦਾ ਹੈ।

ਤਰਕਸ਼ੀਲ ਦਾ ਮਈ-ਜੂਨ ਅੰਕ ਪੜ੍ਹਿਆ। ਪਹਿਲੀ ਗੱਲ ਤਾਂ ਇਹ ਪਰਚਾ ਹੁਣ ਦੋ ਮਹੀਨਿਆਂ ਤੋਂ ਮਿਲਦਾ ਹੈ ਜਿਸ ਕਾਰਣ ਕਾਫੀ ਚਿਰ ਉਡੀਕ ਕਰਨੀ ਪੈਂਦੀ ਹੈ। ਦੂਸਰਾ ਇਸ ਦੀ ਭਾਸ਼ਾ ਨੂੰ ਹੋਰ ਸਰਲ ਬਨਾਉਣ ਦੀ ਕੋਸ਼ਿਸ਼ ਕਰੋ। ਵਿਗਿਆਨ ਵਰਗਾ ਪੇਚੀਦਾ ਵਿਸ਼ਾ ਸਰਲ ਭਾਸ਼ਾ ਵਿਚ ਹੀ ਆਮ ਲੋਕਾਂ ਤੀਕ ਪਹੁੰਚਾਇਆ ਜਾ ਸਕਦਾ ਹੈ।

ਆਪ ਦੀ ਸੰਪਾਦਕੀ ਬਹੁਤ ਵਜ਼ਨਦਾਰ ਸੀ। ਖੁਦਕਸ਼ੀ ਬਾਰੇ, ਡਾ. ਬਲਵੰਤ ਸਿੰਘ ਦੇ ਵਿਚਾਰ ਠੀਕ ਜਾਪੇ। C.M.C. ਲੁਧਿਆਣਾ ਦੀ ਰਿਪੋਰਟ ਦੇ ਸੰਬੰਧ ਵਿਚ ਅਸੀਂ ਪਾਠਕ ਵੀ ਇਸ ਗੱਲ ਦਾ ਵਿਰੋਧ ਕਰਦੇ ਹਾਂ ਕਿ ਸੀ. ਐਮ. ਸੀ. ਲੁਧਿਆਣਾ ਵਰਗੀ ਵਿਗਿਆਨ ਤੇ ਅਧਾਰਿਤ ਸੰਸਥਾ ਵਿਚ ਮੈਨੇਜਮੈਂਟ ਵਲੋਂ ਭੂਤਾਂ-ਪ੍ਰੇਤਾਂ ਦੀ ਖੇਡ ਨੂੰ ਉਤਸ਼ਾਹਿਤ ਕੀਤਾ ਜਾਂਦਾ ਹੋਵੇ। ਡਾਕਟਰ ਲੋਕਾਂ ਨੂੰ ਜ਼ੋਰ ਨਾਲ ਇਸ ਗੈਰ-ਵਿਗਿਆਨਕ ਕੋਸ਼ਿਸ਼ ਦਾ ਵਿਰੋਧ ਕਰਨਾ ਚਾਹੀਦਾ ਹੈ। ਤਰਕਸ਼ੀਲ ਨੂੰ ਮਾਸਿਕ ਹੀ ਹੋਣਾ ਚਾਹੀਦਾ ਹੈ। ਜੇ ਦੋ-ਮਾਸਿਕ ਕਰਨਾ ਹੈ ਅਤੇ ਮੈਟਰ ਵਧਾਉਣ ਦੀ ਕੋਸ਼ਿਸ਼ ਕਰੋ।

**ਕਮਜੀਤ ਦਰਸ਼ਨ (ਬਠਿੰਡਾ)**

ਆਰਥਿਕ ਅਤੇ ਪ੍ਰਬੰਧਕੀ ਮੁਸ਼ਕਲਾਂ ਕਾਰਣ ਮੈਗਜੀਨ ਨੂੰ ਮਾਸਿਕ ਰਖਣਾ ਹਾਲ ਦੀ ਘੜੀ ਸੰਭਵ ਨਹੀਂ ਹੈ। ਮੈਗਜੀਨ ਦਾ ਮੈਟਰ ਇਸ ਅੰਕ ਤੋਂ ਵਧਾਇਆ ਜਾ ਰਿਹਾ ਅਤੇ ਇਸਨੂੰ ਸੌਖਾ ਅਤੇ ਚੰਗੇਰਾ ਬਨਾਉਣ ਲਈ ਅਸੀਂ ਆਪਣੇ ਵਲੋਂ ਪੂਰੀ ਕੋਸ਼ਿਸ਼ ਕਰਾਂਗੇ।

ਮਈ ਮਹੀਨੇ ਦਾ ਤਰਕਸ਼ੀਲ ਪੜ੍ਹਿਆ। ਧੂਰੀ ਅਤੇ ਸੰਗਰੂਰ ਇਕਾਈਆਂ ਵਲੋਂ ਲੇਖ ਅਤੇ ਭਾਸ਼ਣ ਮੁਕਾਬਲੇ ਕਰਵਾਉਣੇ



ਇਹਨਾਂ ਦਾ ਵਧੀਆ ਕਦਮ ਸੀ। ਦੈਵੀ ਰੋਸ਼ਨੀ ਦਾ ਹਨੇਰਾ ਅਤੇ ਖੁਦਕਸ਼ੀ ਬਾਰੇ ਗੱਲਬਾਤ ਜਾਣਕਾਰੀ ਭਰਪੂਰ ਸੀ। ਪਾਠਕ ਵਿਚਾਰ ਮੰਚ ਤਹਿਤ ਪਾਠਕਾਂ ਨੂੰ ਵਿਚਾਰ ਪ੍ਰਗਟ ਕਰਨ ਦਾ ਮੌਕਾ ਮਿਲੇਗਾ। ਸਾਡਾ ਸੁਝਾਅ ਹੈ ਕਿ ਗੀਤ, ਗਜ਼ਲ ਅਤੇ ਵਿਗਿਆਨਕ ਵਿਸ਼ਿਆਂ ਬਾਰੇ ਲੇਖ ਜ਼ਰੂਰ ਦਿਆ ਕਰੋ।

**ਭਗਵਾਨ ਦਾਸ**
**ਮਹਿਲ ਕਲਾਂ (ਸੰਗਰੂਰ)**

ਤਰਕਸ਼ੀਲ ਦੇ ਮਈ ਜੂਨ ਅੰਕ ਵਿਚ ਦੈਵੀ ਰੋਸ਼ਨੀ ਦਾ ਪਾਇਆ ਹਨੇਰਾ, ਵਿਗਿਆਨਕ ਪੜਤਾਲ ਤੋਂ ਇਨਕਾਰ, ਖੁਦਕਸ਼ੀ ਕਿਉਂ ਆਦਿ ਸਾਰੇ ਹੀ ਲੇਖ ਸਲਾਹੁਣ ਯੋਗ ਸਨ। ਪਰ ਜੋ ਤੁਸੀਂ ਨਵਾਂ ਕਾਲਮ ਪਾਠਕ-ਵਿਚਾਰ ਮੰਚ ਸ਼ੁਰੂ ਕੀਤਾ ਹੈ ਇਸ ਲਈ ਅਸੀਂ ਬਹੁਤ ਧੰਨਵਾਦੀ ਹਾਂ।

ਇਕ ਸੁਝਾਅ ਹੈ ਕਿ ਜਿਸ ਇਲਾਕੇ ਵਿਚ ਸੁਸਾਇਟੀ ਕੋਈ ਕੇਸ ਹੱਲ ਕਰਦੀ ਹੈ, ਉਸ ਕੇਸ ਦੇ ਕਾਰਣਾਂ ਅਤੇ ਉਸ ਦੀ ਅਸਲੀਅਤ ਕੀ ਸੀ ਇਸ ਬਾਰੇ ਉਸੇ ਇਲਾਕੇ ਵਿਚ ਲੀਫਲੈੱਟ ਛਪਵਾ ਕੇ ਵੰਡਣਾ ਚਾਹੀਦਾ ਹੈ। ਤੁਸੀਂ ਕੇਸਾਂ ਦੀਆਂ ਰਿਪੋਰਟਾਂ ਕੇਵਲ ਤਰਕਸ਼ੀਲ ਵਿਚ ਦਿੰਦੇ ਹੋ ਜਿਸਦੀ ਪਹੁੰਚ ਸਿਰਫ ਪਾਠਕਾਂ ਤੀਕ ਸੀਮਤ ਹੁੰਦੀ ਹੈ। ਜਨ-ਸਮੂਹ ਨੂੰ ਚੇਤਨ ਕਰਨ ਲਈ ਕੇਸ ਬਾਰੇ ਲੀਫਲੈੱਟ ਇਲਾਕੇ ਵਿਚ ਵੰਡਣਾ ਚਾਹੀਦਾ ਹੈ।

**ਅਜਮੇਰ ਸਿੰਘ**
**ਅਕਲੀਆ (ਬਠਿੰਡਾ)**

ਇਹ ਠੀਕ ਹੈ ਕਿ ਲੀਫਲੈੱਟ ਜਨਸਮੂਹ ਵਿਚ ਪ੍ਰਚਾਰ ਦਾ ਵਧੀਆ ਸਾਧਨ ਹਨ ਪਰ ਜੋ ਤੁਸੀਂ ਸੁਝਾਅ ਦਿੱਤਾ ਹੈ ਕਿ ਕੇਸ ਦੀ ਪੂਰੀ ਅਸਲੀਅਤ ਉਸੇ ਇਲਾਕੇ ਵਿਚ ਛਪਵਾ ਕੇ ਵੰਡੀ ਜਾਵੇ, ਇਹ ਅਮਲੀ ਤੌਰ ਤੇ ਠੀਕ ਨਹੀਂ ਹੈ। ਕਿਉਂਕਿ ਆਮ ਕਰਕੇ ਕੇਸ ਦੀ ਪੂਰੀ ਅਸਲੀਅਤ ਦਾ ਪ੍ਰੀਵਾਰ ਦੇ ਆਸ-ਪਾਸ ਰਹਿੰਦੇ ਲੋਕਾਂ ਵਿਚ ਪਤਾ ਲੱਗਣਾ ਪ੍ਰੀਵਾਰ ਲਈ ਨਮੋਸ਼ੀ ਦਾ ਕਾਰਣ ਬਣ ਸਕਦਾ ਹੈ ਜਾਂ ਉਸ ਪ੍ਰੀਵਾਰ ਲਈ ਹੋਰ ਮੁਸ਼ਕਿਲਾਂ ਖੜ੍ਹੀਆਂ ਕਰ ਸਕਦਾ ਹੁੰਦਾ ਹੈ। ਇਸੇ ਕਰਕੇ ਮੈਗਜੀਨ ਵਿਚ ਰਿਪੋਰਟ ਦੇਣ ਸਮੇਂ ਵੀ ਆਮ ਤੌਰ ਤੇ ਕੇਸ ਨਾਲ ਸੰਬੰਧਿਤ ਵਿਅਕਤੀਆਂ ਅਤੇ ਉਹਨਾਂ ਦੇ ਪਿੰਡ/ਸ਼ਹਿਰ ਆਦਿ ਦਾ ਅਸਲ ਨਾਮ ਪ੍ਰਕਾਸ਼ਤ ਨਹੀਂ ਕੀਤਾ ਜਾਂਦਾ। ਜ਼ਿਆਦਾ ਨਾਜ਼ੁਕ ਕੇਸ ਦੀ ਰਿਪੋਰਟ ਤਾਂ ਮੈਗਜੀਨ ਵਿਚ ਵੀ ਪ੍ਰਕਾਸ਼ਤ ਨਹੀਂ ਕੀਤੀ ਜਾਂਦੀ। ਆਪਣੇ ਹੀ ਇਲਾਕੇ ਵਿਚ ਆਪਣੇ ਬਾਰੇ ਲੀਫਲੈੱਟਾਂ ਰਾਹੀਂ ਪ੍ਰਚਾਰ ਹੋਣਾ ਤਾਂ ਕਿਸੇ ਪ੍ਰੀਵਾਰ ਲਈ ਵੀ ਬਰਦਾਸ਼ਤ ਕਰਨਾ ਸੰਭਵ ਨਹੀਂ ਹੋਵੇਗਾ। ਸੋ ਲੀਫਲੈੱਟਾਂ ਰਾਹੀਂ ਤਾਂ ਵਿਚਾਰਧਾਰਕ ਪੱਖ ਤੋਂ ਹੀ ਪ੍ਰਚਾਰ ਕੀਤਾ ਜਾ ਸਕਦਾ ਹੈ ਅਤੇ ਇਹ ਕੀਤਾ ਵੀ ਜਾਂਦਾ ਹੈ।

(ਸਫਾ 9 ਦੀ ਬਾਕੀ)

ਹੁਣ ਉਹ ਤਰਕਸ਼ੀਲਾਂ ਨੂੰ ਡਰਾਉਣ ਧਮਕਾਉਣ ਵਾਲੀਆਂ ਘਿਨੌਣੀਆਂ ਕਰਤੂਤਾਂ ਤੇ ਉਤਰ ਆਏ ਹਨ, ਜਿਸਦਾ ਬੁਢਲਾਡਾ ਇਕਾਈ ਦੀ ਮੀਟਿੰਗ ਵਿਚ ਗੰਭੀਰ ਨੋਟਿਸ ਲਿਆ ਗਿਆ। ਫਿਰ ਉਹਨਾਂ ਨੇ ਐਸ. ਐਸ. ਪੀ. ਬਠਿੰਡਾ ਨੂੰ ਇਕ ਅਰਜੀ ਦੇ ਕੇ ਪ੍ਰਧਾਨ ਹਰਜਿੰਦਰ ਅਤੇ ਸੋਸਾਇਟੀ ਮੈਂਬਰ ਬਲਦੇਵ ਸ਼ਰਮਾ ਤੇ ਦੋਸ਼ ਲਾਇਆ ਹੈ ਕਿ ਇਹ ਸਾਨੂੰ ਖਰਾਬ ਕਰਦੇ ਆ ਰਹੇ ਹਨ। ਇਸਦੇ ਅਸਰ ਹੇਠ ਐਸ. ਐਚ. ਓ. ਬਰੇਟਾ ਬਲਦੇਵ ਕੋਲ ਗਿਆ ਅਤੇ ਉਸਨੂੰ ਧਮਕੀਆਂ ਦਿੱਤੀਆਂ। ਪ੍ਰੰਤੂ ਇਸਦੇ ਬਾਰੇ ਵੀ ਤੁਰੰਤ ਕਾਫੀ ਜਥੇਬੰਦੀਆਂ ਵਲੋਂ ਇਕੱਠੇ ਹੋ ਕੇ ਉਸਨੂੰ ਮਿਲਿਆ ਗਿਆ ਜਿਸ ਤੇ ਉਸਨੇ ਅੱਗੋਂ ਲਈ ਅਜਿਹੀ ਕਾਰਵਾਈ ਨਾ ਕਰਨ ਦਾ ਵਾਅਦਾ ਕੀਤਾ।

ਹੋਰ ਸਾਥੀਆਂ ਨੂੰ ਵੀ ਚਾਹੀਦਾ ਹੈ ਕਿ ਉਹ ਕਿਸਮਤ ਦੇ ਚੱਕਰ ਵਿਚ ਨਾ ਪੈ ਕੇ ਲੁੱਟ ਕਰਨ ਵਾਲੀਆਂ ਇਹਨਾਂ ਲਾਟਰੀਆਂ ਦਾ ਸਰਗਰਮ ਵਿਰੋਧ ਕਰਨ। ਬਰੇਟਾ-ਬੁਢਲਾਡਾ ਇਕਾਈ ਦਾ ਤਜ਼ੁਰਬਾ ਦਰਸਾਉਂਦਾ ਹੈ ਕਿ ਲੋਕਾਂ ਦੇ ਏਕੇ ਨਾਲ ਹਰ ਮੁਸ਼ਕਿਲ ਤੇ ਕਾਬੂ ਪਾਇਆ ਜਾ ਸਕਦਾ ਹੈ।

**ਸਤੀਸ਼ ਕੁਮਾਰ**
**ਸਕੱਤਰ, ਤਰਕਸ਼ੀਲ ਸੋਸਾਇਟੀ,**
**ਇਕਾਈ ਬੁਢਲਾਡਾ-ਬਰੇਟਾ-ਬੋਹਾ।**

# ਸਾਹਿਤਕ ਭਾਗ

## ਹਨੇਰਾ

**ਮਨਜੀਤ ਕਾਦਰ**

ਬੜੇ ਆਕਾਰ ਬਦਲਦਾ ਹੈ ਨਿੱਤ ਹਨੇਰਾ
ਤੁਹਾਡੇ ਦਿਲ-ਦਿਮਾਗ ਉੱਤੇ
ਜਕੜ ਆਪਣੀ ਨੂੰ
ਹੋਰ ਵੀ ਮਜ਼ਬੂਤ ਕਰਨ ਲਈ।
ਮੌਲਵੀ ਦੀ ਖਿਝ ਭਰੀ ਬਾਂਗ ਨਾਲ
ਤੇ ਸੰਖ ਦੇ ਜ਼ੋਰਦਾਰ ਗੜ੍ਹਕੇ ਨਾਲ
ਤ੍ਰਭ ਕੇ ਉਠਦੇ ਹੋਏ ਤੁਸੀਂ
ਰਾਤ ਦੇ ਸੁਖਸਾਂਦ ਨਾਲ ਬਿਤਾਏ ਛਿਣਾਂ ਲਈ
ਪਹਿਲਾਂ ਹਨੇਰੇ ਦੀ ਸ਼ੁੱਕਰੀਆ ਅਦਾ ਕਰਦੇ ਹੋ
ਤੇ ਫਿਰ ਉਸਦਾ ਲੰਬਾ ਸਮਾਂ ਰਟਨ ਰਟਦੇ ਹੋ।
ਉੱਤਰਦਾ ਹੈ ਇਉਂ
ਤੁਹਾਡੇ ਮਨਾਂ ਅੰਦਰ ਲਗਾਤਾਰ
ਧਾਰਮਿਕ-ਗ੍ਰੰਥਾਂ 'ਤੇ ਫੈਲਿਆ ਹਨੇਰਾ।
ਤੁਹਾਡੀ ਆਮ ਜਿਹੀ ਗਲਬਾਤ ਵਿਚੋਂ
ਤੇ ਪੂਜਾ-ਸਥਾਨਾਂ 'ਤੇ ਕੀਤੀਆਂ ਜਾਂਦੀਆਂ
ਪ੍ਰਾਰਥਨਾਵਾਂ 'ਚੋਂ ਉਮੜਿਆ ਹਨੇਰਾ,
ਜਾ ਟਿਕਦਾ ਹੈ ਬੜੀ ਨਿਰਲੱਜਤਾ ਨਾਲ
ਬਹੁਤ ਸਾਰੇ ਹੋਰਨਾਂ ਮਨਾਂ ਅੰਦਰ।
ਸ਼ਹਿਰੀ-ਚੁਲਬਲਾਹਟ ਨੂੰ
ਤੇ ਪੇਂਡੂ ਭੁਲ-ਭੁਲੱਈਏ ਨੂੰ
ਨਿਗਲਦਾ ਹੋਇਆ
ਇਕ ਭਿਆਨਕਤਾ ਜਹੀ ਸਿਰਜਣ ਦੇ ਯਤਨ ਵਿਚ ਹਨੇਰਾ
ਕਰ ਰਿਹਾ ਹੈ ਭੇਡੀਆਂ ਦੀ ਇਕ ਵਚਿੱਤਰ ਨਸਲ ਤਿਆਰ।
ਆਪਣੇ ਸਹੀ ਹੋਣ ਨੂੰ ਸਹੀ ਰੱਖਣ ਲਈ
ਜ਼ਿੰਦਗੀ ਦੇ ਹਰ ਮੋਰਚੇ ਤੇ ਲੜਦਾ ਹੋਇਆ
ਚਾਨਣ ਦੀ ਹਰ ਕਣੀ ਨੂੰ ਆਖਰੀ ਸਮਝ ਕੇ
ਸੁੜਕਦਾ ਹੈ ਹਰ ਬਾਰ ਹਨੇਰਾ।
ਹਨੇਰਾ ਜੋ ਤੁਹਾਡੇ ਪਿੱਤਰਾਂ ਦੀਆਂ ਕਬਰਾਂ 'ਤੇ ਬਲਦਾ ਹੈ
ਤੇ ਤੁਹਾਡੀ ਅੰਨ੍ਹੀ ਜਹੀ ਸ਼ਰਧਾ ਵਿਚ ਢਲਦਾ ਹੈ
ਬਿਨਾਂ ਸ਼ੱਕ ਅਣਗਿਣਤ ਸ਼ੰਕਿਆਂ ਨਾਲ ਓਪਪ੍ਰੋਤ ਹੈ
ਪਰ ਤੁਹਾਡੇ ਲਈ ਸਿਰਫ ਪ੍ਰੇਰਨਾਵਾਂ ਦਾ ਸਰੋਤ ਹੈ।
ਤੁਹਾਡੇ ਹਰ ਬੋਲ
ਹਰ ਸਵਾਸ 'ਚੋਂ
ਪਨਪਦੇ ਰਹਿਣ ਦੀ ਲਾਲਸਾ ਅਧੀਨ
ਤੁਹਾਡੇ ਮਾੜੇ ਮੋਟੇ ਗਰਮ ਲਹੂ ਨੂੰ
ਜੰਮਾ ਦੇਣਾ ਚਾਹੁੰਦਾ ਹੈ ਹਨੇਰਾ।
ਤੁਹਾਡੀ ਚੁਪ ਚਾਂ
ਤੇ ਦ੍ਰਿਸ਼ਟੀਹੀਣਤਾ ਲਈ
ਦੇ ਕੇ ਸ਼ਰਾਫਤ ਤੇ ਕ੍ਰਿਤਗਤਾ ਦੀਆਂ ਸਨਦਾਂ ਤੁਹਾਨੂੰ
ਹਨੇਰਾ ਦਿੰਦਾ ਹੈ ਅਗਿਆਨਤਾ ਦੀਆਂ ਗੁਫ਼ਾਵਾਂ ਵਲ ਤੋਰ।
ਹਨੇਰ ਦੀ ਦ੍ਰਿਸ਼ਟੀ ਨਾਲ
ਤੁਸੀਂ ਕੁਝ ਵੀ ਪੜ੍ਹ ਨਹੀਂ ਸਕਦੇ
ਸਿਰਫ ਚਿਤਵ ਸਕਦੇ ਹੋ
ਜਿਸ ਦੇ ਅਰਥ
ਹਨੇਰਾ—'ਤੇ ਸਿਰਫ ਹਨੇਰਾ ਹੀ ਨਿਕਲਦੇ ਹੋਰ।
ਹਨੇਰੇ ਦੀ ਅੱਖ ਵਿਚ ਰੜਕਦਾ ਹੈ
ਜਦ ਕਿਤੇ ਵੀ ਕੁਝ ਸ਼ੱਕ ਵਰਗਾ
ਤਾਂ ਤੁਹਾਡੀ ਰੋਟੀ ਨੂੰ ਅੱਧਾ ਕੁ ਆਕਾਰ ਦੇ ਰਿਹਾ ਹਨੇਰਾ
ਆਣ ਖੜ੍ਹਦਾ ਹੈ ਬਿਫਰ ਦੇ ਤੁਹਾਡੇ ਸਾਹਮਣੇ
ਸਾਬਤੀ ਰੋਟੀ ਲਈ ਬੁਵੇ ਤੁਹਾਡੇ ਸੁਫਨੇ ਨੂੰ
ਤਾਰ ਤਾਰ ਕਰ ਦੇਣ ਲਈ।
ਇਸ ਤਰ੍ਹਾਂ
ਨਾ-ਸਰਦੇ ਦੀ ਗੱਡ ਅੱਗੇ ਜੁਪੇ ਤੁਸੀਂ
ਜਦੋਂ ਵਧੇਰੇ ਸ਼ਹਿਣਸ਼ੀਲਤਾ ਨਾਲ
ਵਗਣ ਲੱਗ ਪੈਂਦੇ ਹੋ
ਤਾਂ ਹਨੇਰੇ ਨੂੰ ਪਹਿਲਾਂ ਨਾਲੋਂ ਵੀ
ਸਾਊ ਜਿਹੇ ਲੱਗਣ ਲੱਗ ਪੈਂਦੇ ਹੋ।

## ਗ਼ਜ਼ਲ

ਉਠ ਖਲੋ, ਹੁਣ ਨਾ ਬਹਿ, ਤੂੰ ਮੇਰੇ ਦੋਸਤਾ!
ਇੰਝ ਪਿੱਛੇ ਨਾ ਰਹਿ, ਤੂੰ ਮੇਰੇ ਦੋਸਤਾ!
ਲਹਿਰ ਹੈ ਤਾਲ ਵਿਚ, ਸੁਰ 'ਚ ਹੈ ਹਰ ਤਰੰਗ,
ਆ! ਸਮੁੰਦਰ 'ਚ ਲਹਿ, ਤੂੰ ਮੇਰੇ ਦੋਸਤਾ!
ਤੋੜ ਸੁਟ ਬੰਦਸ਼ਾਂ, ਕੀਮਤਾਂ ਥੋਥੀਆਂ,
ਹੁਣ ਨ ਕੈਦਾਂ 'ਚ ਰਹਿ, ਤੂੰ ਮੇਰੇ ਦੋਸਤਾ!
ਛੱਡ ਕੇ ਰੇੜ ਕੇ ਆਦਿ ਤੇ ਅੰਤ ਦੇ,
ਕੋਈ ਗੱਲ ਅੱਜ ਦੀ ਕਹਿ, ਤੂੰ ਮੇਰੇ ਦੋਸਤਾ!
ਲੁੱਟ-ਘਸੁੱਟ, ਜੰਗ, ਨਫਰਤ, ਜ਼ੁਲਮ, ਸਹਿਮ, ਡਰ,
ਹਰ ਬਲਾ ਨਾਲ ਖਹਿ, ਤੂੰ ਮੇਰੇ ਦੋਸਤਾ!
ਸਾਥੀਆਂ ਨਾਲ ਮਿਲ ਕੇ ਤੂੰ ਸੰਘਰਸ਼ ਕਰ,
ਗਮ ਇਕੱਲਾ ਨ ਸਹਿ, ਤੂੰ ਮੇਰੇ ਦੋਸਤਾ!
ਜ਼ਿੰਦਗੀ ਦੇ ਅਖਾੜੇ 'ਚ ਦਾਅ-ਪੇਚ ਲਾ,
ਘੋਲ ਕਰ, ਊਂ ਨ ਢਹਿ, ਤੂੰ ਮੇਰੇ ਦੋਸਤਾਂ!
ਇਹ ਸਿਆਸਤ ਵੀ ਹੈ ਖੇਡ ਸ਼ਤਰੰਜ ਦੀ,
ਦੇਈ ਚੱਲ ਸ਼ਹਿ ਤੇ ਸ਼ਹਿ, ਤੂੰ ਮੇਰੇ ਦੋਸਤਾ!
ਵਹਿਮਾਂ, ਭਰਮਾਂ, ਪਖੰਡਾਂ ਨੂੰ ਕਰ ਅਲਵਿਦਾ,
ਤਰਕ ਦੇ ਨਾਲ ਰਹਿ, ਤੂੰ ਮੇਰੇ ਦੋਸਤਾ!
ਜੰਗਲਾਂ, ਪਰਬਤਾਂ ਤੇ ਮੈਦਾਨਾਂ ਦੇ ਵਿਚ,
ਇੱਕ ਨਦੀ ਵਾਂਗ ਵਹਿ, ਤੂੰ ਮੇਰੇ ਦੋਸਤਾ!

**ਨਰਿੰਦਰ**
**ਸ. ਮ. ਸ. ਬਹਿਰਾਮ (ਜਲੰਧਰ)**



ਕਹਾਣੀ

## ਗ੍ਰਹਿਸਥੀ ਸਾਧੂ

**ਪੁਨਰ ਕਥਨ—ਸੁਖਜੀਤ ਭਾਰਜ—ਅਭੋਵਾਲ**

ਕੋਈ ਸਾਧੂ ਆਪਣੇ ਛੋਟੇ ਭਰਾ ਨੂੰ ਮਿਲਣ ਆਪਣੇ ਪਿੰਡ ਗਿਆ। ਸਾਧੂ ਨੇ ਤਾਂ ਦੁਨੀਆਂ ਦਾ ਤਿਆਗ ਕੀਤਾ ਹੋਇਆ ਸੀ ਪਰ ਉਸਦਾ ਭਰਾ ਦੁਨੀਆਂ ਭਾਰ ਦੁਨੀਆਂਦਾਰ ਸੀ ਅਤੇ ਇਕ ਪ੍ਰੀਵਾਰ ਦਾ ਮੁਖੀ ਸੀ।

ਦੋਹਵੇਂ ਭਰਾ ਕਾਫੀ ਚਿਰ ਬਾਅਦ ਮਿਲੇ ਸਨ। ਮੁਢਲੀ ਸੁੱਖਸਾਂਦ ਤੋਂ ਪਿੱਛੋਂ ਛੋਟੇ ਭਰਾ ਨੇ ਸਾਧੂ ਨੂੰ ਪੁਛਿਆ "ਐਨੇ ਵਰ੍ਹੇ ਤੈਨੂੰ ਤਪੱਸਿਆ ਕਰ[illegible]ਆਂ ਹੋ ਗਏ ਹਨ, ਕੋਈ ਰਿੱਧਾਂ ਸਿੱਧਾਂ ਵੀ ਪ੍ਰਾਪਤ ਕੀਤੀਆਂ ਹਨ ਕਿ ਨਹੀਂ?"

ਸਾਧੂ ਵਿਚਾਰਾ ਜਿਹਾ ਮੂੰਹ ਬਣਾ ਕੇ ਕਹਿਣ ਲੱਗਾ ਅੱਜੇ ਮੇਰੀ ਤਪੱਸਿਆ ਨੂੰ ਕੋਈ ਫਲ ਨਹੀਂ ਲੱਗਾ, ਬੜੀ ਕਰੜੀ ਤਪਸਿਆ ਪਿਛੋਂ ਹੀ ਰਿੱਧਾਂ ਸਿੱਧਾਂ ਹੱਥ ਆਉਂਦੀਆਂ ਹਨ।'

ਦੁਨੀਆਂਦਾਰ ਭਰਾ ਨੇ ਕਿਹਾ, "ਮੈਂ ਤਾਂ ਦੁਨੀਆਂ ਵਿਚ ਰਹਿੰਦਿਆਂ ਹੀ ਰਿਧੀਆਂ ਪ੍ਰਾਪਤ ਕਰ ਲਈਆਂ ਹਨ। ਉਸਨੇ ਹੱਥ ਵਿਚ ਫੜੀ ਦਾਤੀ ਦੂਰ ਵਗਾਹ ਕੇ ਮਾਰੀ ਅਤੇ ਸਾਧੂ ਭਰਾ ਨੂੰ ਕਹਿਣ ਲੱਗਾ, "ਕੀ ਤੂੰ ਐਥੇ ਬੈਠਾ ਹੀ ਦਾਤੀ ਨੂੰ ਆਪਣੇ ਕੋਲ ਮੰਗਵਾ ਸਕਦੇਂ?" ਸਾਧੂ ਕਹਿੰਦਾ, "ਨਹੀਂ ਅਜੇ ਮੇਰੇ ਵਿਚ ਐਸੀ ਕੋਈ ਸ਼ਕਤੀ ਨਹੀਂ ਆਈ।"

ਛੋਟਾ ਭਰਾ ਕਹਿਣ ਲੱਗਾ, "ਪਰ ਜੇ ਆਖੇ ਤਾਂ ਮੈਂ ਹੁਣੇ ਐਥੇ ਬੈਠਾ ਇਸਨੂੰ ਆਪਣੇ ਕੋਲ ਮੰਗਵਾ ਸਕਦਾ ਹਾਂ।" ਫੇਰ ਉਸਨੇ ਆਪਣੇ ਵੱਡੇ ਕਾਕੇ ਨੂੰ ਅਵਾਜ਼ ਮਾਰ ਕੇ ਕਿਹਾ, "ਬਿੱਟੂ ਦਾਤੀ ਚੁੱਕ ਕੇ ਫੜਾਈਂ।"

ਬੱਚੇ ਨੇ ਝੱਟ ਦਾਤੀ ਆਪਣੇ ਪਿਉ ਹੱਥ ਲਿਆ ਫੜਾਈ।

ਮਿੰਨੀ ਕਹਾਣੀ

## ਪ੍ਰਸ਼ਾਦ

ਪੰਡਤ ਪਾਠ ਕਰ ਰਿਹਾ ਸੀ। ਪਰ ਜੀਤੇ ਦੀ ਸਮਝ ਉਸਦਾ ਅਰਥ ਨਹੀਂ ਆ ਰਿਹਾ ਸੀ। ਉਹ ਤਾਂ ਇਸ ਕਰਕੇ ਮੰਦਿਰ ਆ ਗਿਆ ਸੀ, ਚਲੋ ਪ੍ਰਸ਼ਾਦ ਮਿਲੇਗਾ। "ਉਹੇ ਨੀਚਾ, ਤੂ ਇੱਥੇ ਕੀ ਕਰਨ ਆਇਆਂ" ਪੰਡਿਤ ਨੇ ਉਸ ਨੂੰ ਦੇਖਦਿਆਂ ਕਿਹਾ, "ਪਰੇ ਹਟ ਐਵੇਂ ਧਰਮ ਭ੍ਰਿਸ਼ਟ ਕਰੇਂਗਾ", "ਪਰ ਪੰਡਿਤ ਜੀ ਹੁਣੇ ਹੁਣੇ ਤਾਂ ਤੁਸੀਂ ਕਿਹਾ ਸੀ ਕਿ ਕੋਈ ਛੋਟਾ ਵੱਡਾ ਨਹੀਂ ਹੁੰਦਾ" ਜੀਤੇ ਨੇ ਜੁਆਬ ਦਿੱਤਾ। "ਦਫਾ ਹੋ ਇੱਥੋਂ ਵੱਡਾ ਧਰਮਾਤਮਾ, ਮੈਨੂੰ ਧਰਮ ਸਿਖਾਣ ਲੱਗਾ" ਪੰਡਿਤ ਝਿੜਕ ਕੇ ਪਿਆ। "ਪਰ ਮੈਨੂੰ ਪ੍ਰਸ਼ਾਦ ਤਾਂ ਦੇ ਦੋ" ਜੀਤੇ ਨੇ ਜਿਵੇਂ ਆਖਰੀ ਕੋਸ਼ਿਸ਼ ਕੀਤੀ। "ਪ੍ਰਸ਼ਾਦ ਖਤਮ ਹੋ ਗਿਆ" ਪੰਡਤ ਨੇ ਸਾਫ ਝੂਠ ਬੋਲਿਆ।

"ਪਰ ਤੁਸੀਂ ਉਹ ਮੁੰਡੇ ਨੂੰ ਤਾਂ ਹੁਣੇ ਦਿੱਤਾ" ਜੀਤੇ ਨੂੰ ਮੁੰਡੇ ਦੇ ਹੱਥ ਵਿਚ ਪਤਾਸੇ ਸਾਫ ਦਿਖ ਰਹੇ ਸਨ। "ਉਹਦਾ ਪਿਉ ਇੱਥੇ ਮਾਇਆ ਦਾਨ ਕਰਦਾ, ਤੁਸੀਂ ਕੀਤੀ ਆ ਕਦੇ "ਪੰਡਤ ਨੇ ਅਸਲੀਅਤ ਦਸ ਦਿੱਤੀ ਸੀ।" ਸਾਡੇ ਕੋਲ ਜੇ ਨਹੀਂ ਤਾਂ ਕਿੱਥੋਂ ਦੇਈਏ "ਜੀਤੇ ਨੂੰ ਗੁੱਸਾ ਆ ਗਿਆ।" ਫੇਰ ਇਥੇ ਕੀ ਲੈਣ ਆਇਆ" ਪੰਡਿਤ ਬੁੜ ਬੁੜ ਕਰਦਾ ਅੰਦਰ ਵੜ ਗਿਆ। ਜੀਤਾ ਮੰਦਰ ਵਿਚੋਂ ਬਾਹਰ ਨਿਕਲਣਾ ਸੋਚ ਰਿਹਾ ਸੀ ਕਿ ਹੁਣ ਉਹ ਕਦੇ ਮੰਦਰ ਨਹੀਂ ਆਵੇਗਾ। ਜਿਸ ਦਿਨ ਉਸ ਦੇ ਬਾਪੂ ਨੂੰ ਵੱਧ ਮਜ਼ਦੂਰੀ ਮਿਲੂ ਉਸ ਦਿਨ ਉਹ ਬਾਜ਼ਾਰ ਵਿਚੋਂ ਲੈ ਕੇ ਪਤਾਸੇ ਖਾ ਲਵੇਗਾ। ਉਸ ਨੂੰ ਪਾਠ ਦਾ ਅਰਥ ਸਮਝ ਆ ਗਿਆ ਸੀ।

**ਰਾਜੀਵ ਸ਼ਰਮਾ—ਮੁਲਾਂਪੁਰ**

# ਪੁਸਤਕ ਪਰਚਾ

**ਪੁਸਤਕ ਦਾ ਨਾਂ — ਮਦਾਇਣ (ਮਹਾਂਕਾਵਿ)**
**ਲੇਖਕ — ਬਲਦੇਵ ਬੰਬੀਹਾ**
**ਪ੍ਰਕਾਸ਼ਕ — ਤਰਕਸ਼ੀਲ ਸੁਸਾਇਟੀ, ਪੰਜਾਬ**
**ਰੀਵੀਊ — ਨਿਰੰਜਣ ਬੋਹਾ**

ਮਹਾਂ ਕਾਵਿ ਲਿਖਣ ਦੀ ਪਰੰਪਰਾ ਕਿਸੇ ਵਿਅਕਤੀ ਵਿਸ਼ੇਸ਼ ਦੇ ਨਾਇਕਤਵ ਗੁਣਾਂ ਨੂੰ ਉਭਾਰਣ ਤੀਕ ਹੀ ਵਧੇਰੇ ਕਰਕੇ ਸੀਮਤ ਰਹੀ। ਉਸ ਵਿਅਕਤੀ ਵਿਸ਼ੇਸ਼ ਵੱਲ ਕਵੀ ਦਾ ਸ਼ਰਧਾ ਪੱਖ ਕਈ ਵਾਰ ਉਸ ਨੂੰ ਅਲੌਕਿਕ ਸ਼ਖਸੀਅਤ ਵਜੋਂ ਵੀ ਪੇਸ਼ ਕਰ ਦੇਂਦਾ ਹੈ। ਇਸ ਤਰ੍ਹਾਂ ਸੰਬੰਧਿਤ ਮਹਾਂ-ਕਾਵਿ ਵਿਚਲੇ ਯਥਾਰਥ ਦਾ ਪ੍ਰਭਾਵ ਪਤਲਾ ਪੈ ਜਾਂਦਾ ਹੈ। ਪਰ ਹੱਥਲਾ ਮਹਾਂ ਕਾਵਿ 'ਮਦਾਇਣ' ਸਥਿਤੀ ਦੇ ਅਜਿਹੇ ਰੁਮਾਂਚੀਕਰਨ ਤੋਂ ਮੁਕਤ ਹੈ। ਇਸ ਮਹਾਂ ਕਾਵਿ ਦਾ ਨਾਇਕ ਕੋਈ ਵਿਅਕਤੀ ਵਿਸ਼ੇਸ਼ ਨਹੀਂ, ਸਗੋਂ ਸਮੁੱਚਾ ਮਾਦਾ (Matter) ਹੈ ਤੇ ਏਸ ਮਾਦੇ ਦੇ ਵਿਕਾਸ ਦਾ ਉਚਤਮ ਪੜਾਅ ਅਜੋਕੀ ਮਨੁੱਖੀ ਹੋਂਦ ਹੈ। ਇਹ ਮਹਾਂ ਕਾਵਿ ਮਨੁੱਖ ਦੀ ਉਤਪਤੀ ਇਸ ਦੇ ਵਿਕਾਸ ਤੇ ਇਸ ਦੀਆਂ ਸਮੁਚੀਆਂ ਪ੍ਰਾਪਤੀਆਂ ਨੂੰ ਭੌਤਿਕ ਤੇ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਵਾਚਦਿਆਂ ਆਪਣੇ ਆਪ ਵਿਚ ਮਹਾਂ ਕਾਵਿ ਲਿਖਣ ਦੀ ਨਵੀਂ ਪ੍ਰਿਤ ਹੈ, ਨਰੋਈ ਪੈੜ ਹੈ।

ਪੰਜਾਬੀ ਵਿਚ ਵਿਗਿਆਨਕ ਸਾਹਿਤ ਦੀ ਬਹੁਤ ਘਾਟ ਹੈ। ਵਿਗਿਆਨ ਦੀ ਤਕਨੀਕੀ ਸ਼ਬਦਾਵਲੀ ਆਮ ਪਾਠਕ ਨੂੰ ਆਪਣੇ ਵੱਲ ਖਿੱਚਣ ਦੇ ਬਹੁਤਾ ਯੋਗ ਵੀ ਨਹੀਂ। ਰੁਖੀ ਤੇ ਕਠੋਰ ਭਾਸ਼ਾ ਵਿਚ ਵਿਦਿਆਰਥੀਆਂ ਦੀਆਂ ਪਾਠ ਪੁਸਤਕਾਂ ਵਿਚ ਦਰਜ ਵਿਗਿਆਨਕ ਲੇਖ ਸੀਮਤ ਪੱਧਰ ਤੇ ਪਾਠਕੀ ਘੇਰਾ ਬਨਾਉਣ ਦੇ ਸਮਰੱਥ ਹਨ। ਵਿਗਿਆਨਕ ਵਿਸ਼ਿਆਂ ਦੀ ਭਾਸ਼ਾ ਦਾ ਸਧਾਰਣੀ-ਕਰਨ ਕਰਕੇ ਅਤੇ ਕਠੋਰ ਤਕਨੀਕੀ ਸ਼ਬਦਾਂ ਨੂੰ ਸਰਲ ਰੂਪ ਵਿਚ ਪ੍ਰਭਾਸ਼ਿਤ ਕਰਕੇ, ਪਾਠਕਾਂ ਦੇ ਨਜ਼ਰੀਏ ਤੇ ਰੁਚੀ ਨੂੰ ਵਿਗਿਆਨਕ ਬਨਾਉਣ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਪਿਛਲੇ ਕੁਝ ਸਾਲਾਂ ਤੋਂ ਕਾਫੀ ਸਰਗਰਮ ਹੈ। 'ਮਦਾਇਣ' ਮਹਾਂ ਕਾਵਿ ਨੂੰ ਵੀ ਏਸ ਸੁਸਾਇਟੀ ਨੇ ਉੱਪਰ ਲਿਖੇ ਗੁਣਾਂ ਕਾਰਣ ਹੀ ਅਪਨਾਇਆ ਹੈ। ਪੁਸਤਕ ਵਿਚ ਵਾਧਾ ਇਹ ਹੈ ਕਿ ਵਿਗਿਆਨਕ ਤੱਥਾਂ ਦਾ ਸਰਲੀਕਰਨ ਲੈਅਬਧ ਸਰੋਦੀ ਗੁਣਾਂ ਦਾ ਧਾਰਨੀ ਹੋ ਕੇ ਪਾਠਕਾਂ ਦੇ ਸੂਹਜ ਸੁਆਦ ਨੂੰ ਹੋਰ ਵੀ ਚੰਗੇਰੇ ਢੰਗ ਨਾਲ ਸੰਤੁਸ਼ਟ ਕਰਦਾ ਹੈ। ਲੇਖਕ ਦਾ ਬਿਆਨ ਢੰਗ ਇਉਂ ਹੈ ਜਿਵੇਂ ਦਾਦੀ ਆਪਣੇ ਪੋਤਰਿਆਂ ਨੂੰ ਕੋਈ ਰੋਚਕ ਕਹਾਣੀ ਸੁਣਾ ਰਹੀ ਹੋਵੇ।

'ਮਦਾਇਣ' ਮਹਾਂ ਕਾਵਿ ਮਾਦੇ ਦੇ ਵਿਕਾਸ ਕਰਨ ਦੀ ਨਿਰੰਤਰ ਯੋਗਤਾ ਦੀ ਗੱਲ ਗੈਸਾਂ ਦੇ ਗੁਬਾਰ ਤੋਂ ਸ਼ੁਰੂ ਕਰਕੇ ਅਕਾਸ਼ ਗੰਗਾ, ਧਰਤੀ ਦੀ ਰਚਨਾ ਤੇ ਧਰਤੀ ਦਾ ਚਾਪੜ ਬਨਣ ਦੇ ਵਿਗਿਆਨਕ ਤੇ ਭੌਤਿਕ ਕਾਰਣਾਂ ਤੋਂ ਜਾਣੂ ਕਰਾਉਂਦੇ ਹੋਏ, ਧਰਤੀ ਉਤੇ ਟਰਿਲੋਬਾਈਟ, ਪਲੈਕੋਡਰਮ, ਸਰਪ ਸ਼੍ਰੇਣੀ ਦੇ ਜੀਅ ਜੰਤ, ਡਾਇਨੋਸਰ ਆਦਿ ਦੇ ਰੂਪ ਵਿਚ ਉਤਪਤੀ ਅਤੇ ਫਿਰ ਪੰਛੀ ਯੁਗ, ਥਣਧਾਰੀ ਪਸ਼ੂ ਤੋਂ ਮਨੁੱਖ ਦੇ ਪੂਰਵਜ਼ ਬਾਂਦਰ ਤੀਕ ਮਾਦੇ ਦੇ ਵਿਕਾਸ ਕਰਨ ਦੀ ਕਹਾਣੀ ਕਹਿੰਦਾ ਹੈ। ਇਸ ਤਰ੍ਹਾਂ ਡਾਰਵਿਨ ਦੇ ਸਿਧਾਂਤ ਨੇ ਇਸ ਪੁਸਤਕ ਰਾਹੀਂ ਕਾਵਿਕ ਜਾਮਾ ਪਹਿਨਣ ਦਾ ਮਾਣ ਹਾਸਲ ਕਰ ਲਿਆ ਹੈ।

ਲੇਖਕ ਲੁਟੇਰੀ ਜਮਾਤ ਦੇ ਹਿੱਤਾਂ ਵਿਚ ਭੁਗਤਦੇ 'ਕਰਮ ਸਿਧਾਂਤ' ਦੀ ਬੇ-ਕਿਰਕ ਅਲੋਚਨਾ ਕਰਦਾ ਹੈ। ਗੁਲਾਮੀ ਦਾ ਦੌਰ ਨਾਮੀ ਕਵਿਤਾ ਵਿਚ ਲੇਖਕ ਤਰਕ ਨਾਲ ਦੱਸਦਾ ਹੈ ਕਿ ਕਿਸ ਤਰ੍ਹਾਂ ਆਦਿ ਮਨੁੱਖ ਦੇ ਕਬੀਲਿਆਂ ਦੇ ਮੁਖੀਆਂ ਨੇ ਸ਼ਕਤੀ ਦਾ ਕੇਂਦਰੀਕਰਨ ਕਰਕੇ ਗੁਲਾਮੀ ਦੇ ਦੌਰ ਦੀ ਨੀਂਹ ਰੱਖੀ। ਇਹੀ ਗੁਲਾਮੀ ਦਾ ਦੌਰ ਰਜਵਾੜਾ ਸ਼ਾਹੀ ਤੇ ਜਾਗੀਰਦਾਰੀ ਦੇ ਵੱਖ-ਵੱਖ ਪੜਾਵਾਂ ਵਿਚੋਂ ਗੁਜਰ ਕੇ ਹੁਣ ਦੇ ਪੂੰਜੀਵਾਦੀ ਪ੍ਰਬੰਧ ਵਿਚ ਤਬਦੀਲ ਹੋ ਗਿਆ।

ਪੁਸਤਕ ਦਾ ਮੁੱਲ 8 ਰੁਪਏ ਸਧਾਰਣ ਪਾਠਕ ਦੀ ਜੇਬ ਦੇ ਅਨੁਕੂਲ ਹੈ। ਕੁਝ ਤਸਵੀਰਾਂ ਤੇ ਚਿੱਤਰ ਪੁਸਤਕ ਦੀ ਸ਼ੋਭਾ ਵਧਾਉਂਦੇ ਹਨ। ਵਿਗਿਆਨਕ ਤੇ ਤਰਕਸ਼ੀਲ ਰੁਚੀਆਂ ਦੇ ਪਾਠਕਾਂ ਨੂੰ ਏਸ ਮਹਾਂ ਕਾਵਿ ਦੇ ਪਾਠਕੀ ਘੇਰੇ ਵਿਚ ਆਉਣ ਦੀ ਸਿਫਾਰਸ਼ ਕਰਦਾ ਹਾਂ।



# ਹੱਡ ਬੀਤੀਆਂ–ਜੱਗ ਬੀਤੀਆਂ

ਪਿਛਲੇ ਸਾਲ ਦੀ ਗੱਲ ਹੈ ਪਿੰਡ ਦੇ ਵਾਸੀ ਜੱਗਰ ਸਿੰਘ ਦਾ ਮੁੰਡਾ ਨਰਮੇ ਤੇ ਦਵਾਈ ਛਿੜਕਣ ਗਿਆ। ਇਕ ਦਿਨ ਗਰਮੀ ਜ਼ਿਆਦੀ ਸੀ ਅਤੇ ਦਵਾਈ ਵੀ ਬਹੁਤ ਤੇਜ਼ ਸੀ। ਲਗਾਤਾਰ ਸਪਰੇਅ ਕਰੀ ਜਾਣ ਨਾਲ ਉਸਨੂੰ ਦਵਾਈ ਚੜ੍ਹ ਗਈ ਅਤੇ ਉਹ ਰਾਹ ਵਿਚ ਆਉਂਦਾ ਸੜਕ ਤੇ ਡਿੱਗ ਪਿਆ। ਉਸਨੂੰ ਡਿੱਗੇ ਪਏ ਨੂੰ ਵੇਖ ਕੇ ਪਿੰਡ ਦੇ ਬੰਦੇ ਚੁੱਕ ਕੇ ਡਾਕਟਰ ਪਾਸ ਲੈ ਆਏ। ਉਸਦਾ ਡਾਕਟਰੀ ਇਲਾਜ ਕੀਤਾ ਗਿਆ, ਗੁਲੂਕੋਜ਼ ਵਗੈਰਾ ਲਗਾਇਆ ਗਿਆ। ਮੁੰਡੇ ਨੂੰ ਆਖਰ ਚਾਰ ਪਹਿਰਾਂ ਬਾਅਦ ਹੋਸ਼ ਆਈ। ਹੋਸ਼ ਆਉਣ ਤੋਂ ਬਾਅਦ ਉਸਨੇ ਘਰਦਿਆਂ ਨੂੰ ਸਾਰੀ ਕਹਾਣੀ ਦੱਸੀ। "ਹੁਣ ਮੈਂ ਠੀਕ ਆਂ" ਕਹਿਣ ਤੇ ਉਸਨੂੰ ਘਰ ਲੈ ਆਂਦਾ ਗਿਆ। ਡਾਕਟਰ ਨੇ ਉਸਨੂੰ ਕੁਝ ਦਿਨ ਆਰਾਮ ਕਰਨ ਲਈ ਆਖਿਆ। ਉਹ ਦੋ-ਤਿੰਨ ਦਿਨ ਬਾਅਦ ਘਰ ਦਿਆਂ ਨਾਲ ਕਪਾਹ ਫੁੜਕਣ ਚਲਾ ਗਿਆ। ਦੋ ਤਿੰਨ ਕਿੱਲੇ ਦੀ ਵਿੱਥ ਤੇ ਕੋਈ ਗੁਆਂਢੀ ਆਪਣੇ ਨਰਮੇ ਤੇ ਦਵਾਈ ਛਿੜਕ ਰਿਹਾ ਸੀ। ਜਿਸ ਸਦਕਾ ਉਸ ਮੁੰਡੇ ਤੇ ਦਵਾਈ ਦਾ ਦੁਬਾਰਾ ਅਸਰ ਹੋਣ ਲੱਗਾ ਅਤੇ ਉਹ ਸ਼ਰਾਬੀਆਂ ਵਾਂਗ ਨਸ਼ੇ ਵਿਚ ਗੇੜੇ ਖਾਂਦਾ ਘਰ ਆ ਗਿਆ। ਅਗਾਂਹ ਘਰ ਆ ਕੇ ਉਹ ਸਬਾਤ ਵਿਚ ਕਣਕ ਦੀਆਂ ਬੋਰੀਆਂ ਕੋਲ ਪੈ ਗਿਆ। ਉਹਨਾਂ ਬੋਰੀਆਂ ਤੇ ਡੀ. ਡੀ. ਟੀ. ਛਿੜਕੀ ਹੋਈ ਸੀ। ਇਸ ਸਭ ਕਾਸੇ ਅਸਰ ਹੇਠ ਮੁੰਡੇ ਦੀ ਹਾਲਤ ਪਹਿਲਾਂ ਵਾਂਗ ਹੀ ਹੋ ਗਈ।

ਹਾਲਤ ਖਰਾਬ ਦੇਖ ਕੇ ਮੁੰਡੇ ਦੀ ਮਾਂ ਕਹਿਣ ਲੱਗੀ ਕਿ ਮੁੰਡੇ ਨੂੰ ਤਾਂ ਕਸਰ ਹੈ। ਉਸਨੇ ਕਈ ਚੇਲਿਆਂ ਨੂੰ ਘਰੇ ਲਾਇਆ। ਉਹਦੇ ਬਾਬਿਆਂ ਨੇ ਬਥੇਰੇ ਮੰਤਰ ਪੜ੍ਹੇ ਪਰ ਮੁੰਡਾ ਠੀਕ ਨਾ ਹੋਇਆ। ਠੀਕ ਹੋਵੇ ਵੀ ਕਿਥੋਂ। ਕਈ ਸਿਆਣੇ ਬੰਦਿਆਂ ਨੇ ਮੁੰਡੇ ਦੀ ਹਾਲਤ ਵੇਖੀ, ਸਾਰੀਆਂ ਗੱਲਾਂ ਬਾਤਾਂ ਪੁੱਛੀਆਂ ਅਤੇ ਕਿਹਾ ਕਿ ਮੰਨੋ ਚਾਹੇ ਨਾ ਮੰਨੋ ਮੁੰਡੇ ਨੂੰ ਦਵਾਈ ਦਾ ਅਸਰ ਹੈ। ਪਰ ਬੁੜੀ ਨੇ ਕਿਸੇ ਦੇ ਪੈਰ ਨਹੀਂ ਲੱਗਣ ਦਿੱਤੇ। ਇਹੀ ਕਹਿੰਦੀ ਰਹੀ ਕਿ ਮੁੰਡੇ ਨੂੰ ਤਾਂ ਕਸਰ ਹੈ, ਐਤਕੀਂ ਰੋਟੀ ਨਹੀਂ ਲੱਗੀ ਤਾਂ ਕਰਕੇ ਬਾਬਾ ਨਰਾਜ਼ ਹੈ।

ਜਦ ਪਿੰਡ 'ਚ ਰਹਿੰਦੇ ਮੁੰਡੇ ਦੇ ਚਾਚੇ ਨੂੰ ਪਤਾ ਲੱਗਿਆ ਤਾਂ ਉਹ ਪਤਾ ਲੈਣ ਘਰ ਆਇਆ। ਉਸਨੇ ਮੁੰਡੇ ਦੀ ਹਾਲਤ ਦੇਖ ਕੇ ਉਸੇ ਹੀ ਡਾਕਟਰ ਨੂੰ ਬੁਲਾ ਲਿਆਂਦਾ ਜਿਸਨੇ ਉਸਦਾ ਪਹਿਲਾਂ ਇਲਾਜ ਕੀਤਾ ਸੀ। ਡਾਕਟਰ ਨੇ ਵੇਖ ਕੇ ਕਿਹਾ ਕਿ ਇਸਤੇ ਤਾਂ ਫੇਰ ਦਵਾਈ ਦਾ ਅਸਰ ਹੋਇਆ ਹੈ। ਬੁੜੀ ਤਾਂ ਨਾ ਮੰਨੀ ਪਰ ਦੋ-ਤਿੰਨ ਸਿਆਣੇ ਜਿਹੇ ਬੰਦੇ ਮੁੰਡੇ ਨੂੰ ਧੱਕੇ ਨਾਲ ਚੁੱਕ ਕੇ ਡਾਕਟਰ ਦੀ ਦੁਕਾਨ ਤੇ ਲੈ ਆਏ ਜਿਥੇ ਡਾਕਟਰ ਨੇ ਉਸਦਾ ਇਲਾਜ ਸ਼ੁਰੂ ਕੀਤਾ। 5-6 ਘੰਟਿਆਂ ਵਿਚ ਮੁੰਡਾ ਸਹੀ ਹਾਲਤ ਵਿਚ ਹੋ ਗਿਆ। ਪੁੱਛਣ ਤੇ ਉਸਨੇ ਸਾਰੀ ਗੱਲ ਦੱਸੀ ਕਿ ਦਵਾਈ ਕਿਥੋਂ ਚੜ੍ਹੀ।

ਜਦ ਮੁੰਡਾ ਬਿਲਕੁਲ ਠੀਕ ਹੋ ਗਿਆ ਤਾਂ ਉਹ ਬੰਦੇ ਮੁੰਡੇ ਦੀ ਮਾਂ ਨੂੰ ਕਹਿਣ ਲੱਗੇ ਕਿ ਬੁੜ੍ਹੀਏ ਹੁਣ ਬਾਬਾ ਕਿਸਨੇ ਮਨਾਇਆ? ਮੁੰਡੇ ਨੂੰ ਠੀਕ ਦੇਖ ਕੇ ਬੁੜ੍ਹੀ ਡਾਕਟਰ ਦੇ ਪੈਰਾਂ ਵਿਚ ਡਿਗ ਪਈ। ਡਾਕਟਰ ਨੂੰ ਉਸਨੂੰ ਸਮਝਾਇਆ ਕਿ ਭੂਤ-ਪ੍ਰੇਤ ਕੁਝ ਨਹੀਂ ਹੁੰਦੇ। ਕਈ ਵਾਰ ਤੁਹਾਡੇ ਵਰਗੇ ਅੰਧ-ਵਿਸ਼ਵਾਸਾਂ 'ਚ ਗ੍ਰਸੇ ਲੋਕ ਭੂਤ ਪ੍ਰੇਤਾਂ ਦੇ ਵਹਿਮ ਵਿਚ ਹੀ ਬੰਦੇ ਦੀ ਜਾਨ ਗਵਾ ਦਿੰਦੇ ਹਨ।

ਹੁਣ ਉਹੀ ਔਰਤ ਵਹਿਮਾਂ ਭਰਮਾਂ ਖਿਲਾਫ ਲੋਕਾਂ ਨੂੰ ਸਿਖਿਆ ਦਿੰਦੀ ਹੈ।

**ਹਰਦੇਵ ਸਿੰਘ ਮੰਡੇਰ**
**(ਬਠਿੰਡਾ)**

## ਪੀਲੀਏ ਦਾ ਹਥੌਲਾ

ਪਿਛਲੇ ਸਾਲ ਦੀ ਗੱਲ ਹੈ ਮੈਨੂੰ ਪੀਲਿਆ ਹੋ ਗਿਆ ਮੈਂ ਡਾਕਟਰ ਤੋਂ ਦਵਾਈ ਲਈ ਪਰ ਕਈ ਦਿਨ ਮੈਨੂੰ ਆਰਾਮ ਨਾ ਆਇਆ ਕਿਉਂਕਿ ਪੀਲੀਏ ਨੂੰ ਹੌਲੀ-ਹੌਲੀ ਆਰਾਮ ਆਉਂਦਾ ਹੈ।

ਜਿਹੜੇ ਵੀ ਲੋਕ ਘਰੇ ਹਾਲ-ਚਾਲ ਪੁੱਛਣ ਆਉਂਦੇ, ਹਮਦਰਦੀ ਪ੍ਰਗਟ ਕਰਦੇ ਅਤੇ ਕਹਿੰਦੇ 'ਭਾਈ ਹਥੌਲਾ ਪਵਾ ਲੈ ਪੀਲੀਏ ਦਾ। ਹਥੌਲੇ ਵਾਲਾ ਸਾਰਾ ਪੀਲੀਆ ਤੇਰੇ ਸਰੀਰ 'ਚੋਂ ਕੱਢਕੇ ਤੇਲ ਵਿਚ ਲੈ ਆਉ, ਤੇਰੀਆਂ ਅੱਖਾਂ ਦੇ ਸਾਹਮਣੇ।'

ਪਹਿਲਾਂ ਤਾਂ ਮੈਂ ਨਾ ਮੰਨਿਆ ਪਰ ਘਰਦਿਆਂ ਵਲੋਂ ਜ਼ਿਆਦਾ ਕਹਿਣ ਤੇ ਮੈਂ ਰੋਹਨ ਪਿੰਡ ਹਥੌਲਾ ਪੁਆਉਣ ਲਈ ਚਲਾ ਗਿਆ ਅਤੇ ਨਾਲ ਸਰੋਂ ਦਾ ਤੇਲ ਵੀ ਲੈ ਕੇ ਗਿਆ। ਘਰ ਪੁੱਛ ਕੇ ਮੈਂ ਉਸ ਆਦਮੀ ਕੋਲ ਪਹੁੰਚ ਗਿਆ ਜੋ ਹਥੌਲਾ ਪਾਉਂਦਾ ਸੀ। ਉਸਦੇ ਕਹਿਣ ਤੇ ਮੈਂ ਤੇਲ ਇਕ ਕੌਲੀ ਵਿਚ ਪਾਇਆ ਅਤੇ ਉਸ ਵਿਚ ਝਾਕਣ ਲੱਗ ਪਿਆ। ਉਹ ਆਪ ਪਾਣੀ ਦਾ ਛਿੱਟਾ

ਮਾਰ ਕੇ ਤਲ ਵਿਚ ਡੱਕਾ ਮਾਰਨ ਲੱਗ ਪਿਆ ਅਤੇ ਨਾਲ ਨਾਲ ਮੂੰਹ ਵਿਚ ਮੰਤਰ ਧੜ੍ਹਨ ਲੱਗਾ। ਦੋ ਕੁ ਮਿੰਟਾਂ ਪਿਛੋਂ ਤੇਲ ਗਾੜ੍ਹਾ ਜਿਹਾ ਹੋ ਗਿਆ ਅਤੇ ਉਹ ਕਹਿਣ ਲੱਗਾ 'ਆ ਲੈ ਤੇਰਾ ਪੀਲੀਆ ਤੇਲ ਵਿਚ ਆ ਗਿਆ ਹੈ। ਇਸ ਤੇਲ ਨੂੰ ਰੂੜੀ ਤੇ ਡੋਲ੍ਹ ਆ।'

ਮੈਨੂੰ ਕੋਈ ਯਕੀਨ ਨਾ ਆਇਆ ਅਤੇ ਘਰ ਆ ਕੇ ਮੈਂ ਤੇਲ ਕੌਲੀਂ ਵਿਚ ਪਾਕੇ ਉਸ ਵਿਚ ਪਾਣੀ ਦਾ ਤੁਪਕਾ ਪਾ ਕੇ ਡੱਕਾ ਮਾਰਨ ਲੱਗ ਪਿਆ। ਤੇਲ ਫਿਰ ਗਾੜ੍ਹਾ ਹੋ ਗਿਆ। ਮੈਨੂੰ ਸਪਸ਼ਟ ਹੋ ਗਿਆ ਕਿ ਇਹ ਸਭ ਪਾਖੰਡ ਹਨ। ਆਖਰ ਹੌਲੀ-ਹੌਲੀ ਇਕ ਮਹੀਨੇ ਵਿਚ ਦਵਾਈ ਖਾਂਦੇ ਰਹਿਣ ਨਾਲ ਮੈਨੂੰ ਆਰਾਮ ਆਇਆ। ਉਸ ਤੋਂ ਬਾਅਦ ਟੂਣੇ ਹਥੌਲੇ ਆਦਿ ਤੇ ਮੈਂ ਵਿਸ਼ਵਾਸ ਬਿਲਕੁਲ ਹੀ ਛੱਡ ਦਿੱਤਾ।

**ਭੀਮ ਸੈਣ ਗੋਇਲ**
**ਫੱਤਾਂ ਮਾਲੋਕਾ (ਬਠਿੰਡਾ)**

(ਸਫਾ 18 ਦੀ ਬਾਕੀ)

ਗੱਲਬਾਤ ਦੌਰਾਨ ਉਸ ਨੇ ਆਪਣਾ ਇਹ ਦ੍ਰਿੜ੍ਹ ਵਹਿਮ ਵਾਰ-ਵਾਰ ਦੁਹਰਾਇਆ ਕਿ ਹਾੜੀ ਦੇ ਦਾਣੇ ਘਰ ਆਉਣ ਤੋਂ ਪਹਿਲਾਂ ਉਹ ਜ਼ਰੂਰ ਮਰ ਜਾਵੇਗੀ। ਸਭ ਤੋਂ ਪਹਿਲਾਂ ਇਕ ਟ੍ਰਿਕ ਰਾਹੀਂ ਉਸ ਦਾ ਇਹ ਵਹਿਮ ਦੂਰ ਕੀਤਾ। ਫਿਰ ਸੰਮੋਹਕ ਨੀਂਦ 'ਚ ਲਿਜਾ ਕੇ ਸੁਝਾਅ ਦਿੱਤੇ। ਇਸੇ ਹਾਲਤ ਵਿਚ ਹੀ ਉਸ ਨੂੰ ਇਹ ਸੁਝਾਅ ਵੀ ਦਿੱਤਾ ਗਿਆ ਕਿ ਤੂੰ ਸਿਰਫ ਤਾਂ ਹੀ ਨੌਂ ਬਰ ਨੌਂ ਰਹਿ ਸਕਦੀ ਹੈ ਜੇਕਰ ਇਹਨਾਂ "ਓਪਰੀਆਂ ਸ਼ੈਆਂ" ਬਾਰੇ ਕਿਸੇ ਕੋਲ ਵੀ ਕੋਈ ਗੱਲ ਨਾ ਕਰੇ।

ਹੁਣ ਤੱਕ ਦੀ ਰਿਪੋਰਟ ਮੁਤਾਬਕ ਦੋਵੇਂ ਮਰੀਜ਼ ਠੀਕ ਹਨ ਤੇ ਤਾਈ ਦਾ ਪ੍ਰਚਾਰ ਵੀ ਬੰਦ ਹੈ।

ਇਸ ਕੇਸ ਵਿਚੋਂ ਮੈਂ ਦੋ ਗੱਲਾਂ ਸੋਸਾਇਟੀ ਦੇ ਬਾਕੀ ਸਾਥੀਆਂ ਨਾਲ ਸਾਂਝੀਆਂ ਕਰਨੀਆਂ ਚਾਹੁੰਦਾ ਹਾਂ। ਪਹਿਲੀ ਗੱਲ, ਮਰੀਜ਼ ਨਾਲ ਇੰਨੀ ਅਪਣੱਤ ਨਾਲ ਪੇਸ਼ ਆਇਆ ਜਾਵੇ ਕਿ ਉਸ ਨੂੰ ਓਪਰੇਸ਼ਨ ਦੀ ਥਾਂ ਆਪਣੇਪਣ ਦਾ ਅਹਿਸਾਸ ਹੋਵੇ। ਦੂਜੀ ਗੱਲ, ਮਰੀਜ਼ ਦੇ ਆਲੇ-ਦੁਆਲੇ ਵਿਚਰ ਰਹੇ ਅਜਿਹੇ "ਪ੍ਰਚਾਰਕਾਂ" ਦਾ ਜ਼ਰੂਰ ਖਿਆਲ ਰੱਖਿਆ ਜਾਵੇ ਜੋ ਅਣਜਾਣੇ ਹੀ ਮਰੀਜ਼ ਪੈਦਾ ਕਰ ਰਹੇ ਹਨ।

**ਰਣਧੀਰ ਗਿੱਲਪੱਤੀ**
**ਇਲਾਕਾ ਇਕਾਈ ਬਠਿੰਡਾ**

(ਸਫਾ 28 ਦੀ ਬਾਕੀ)

ਕੁਝ ਚਾਲਾਕ ਅਤੇ ਮਤਬਲ ਪ੍ਰਸਤ ਲੋਕਾਂ ਵਲੋਂ ਸ਼ਬਦ "ਧਰਮ" ਅਤੇ "ਨੈਤਿਕਤਾ ਨੂੰ ਰਲਗੱਡ ਕਰ ਦਿੱਤਾ ਗਿਆ ਹੈ। ਉਨ੍ਹਾਂ ਵਲੋਂ ਵਿਸ਼ੇਸ਼ ਪਹਿਰਾਵਾ ਪਹਿਨਣ, ਖਾਸ ਸ਼ਕਲ-ਸੂਰਤ ਰੱਖਣ, ਗ੍ਰੰਥ ਵਿਸ਼ੇਸ਼ ਨੂੰ ਰੱਬੀ ਇਲਹਾਮ ਕਬੂਲ ਕਰਕੇ ਉਸਦਾ ਪ੍ਰਤੀ ਦਿਨ ਪਾਠ ਕਰਨ ਅਤੇ ਮੱਥੇ ਟੇਕਣ, ਵਿਸ਼ੇਸ਼ ਪ੍ਰਾਰਥਨਾਂ ਕਰਨ ਆਦਿ ਵਰਗੇ ਆਚਰਨ ਅਪਨਾਉਣ ਨੂੰ ਹੀ ਧਾਰਮਿਕ ਹੋਣਾ ਮੰਨਿਆ ਜਾਂਦਾ ਹੈ। ਅਜਿਹੀਆਂ ਸਿਫਤਾਂ ਧਾਰਨ ਕਰਨ ਵਾਲੇ ਮਨੁਖ ਨੂੰ ਹੀ ਉਹ ਧਾਰਮਿਕ ਮਨੁੱਖ ਮੰਨਦੇ ਹਨ। ਚਾਹੇ ਉਸ ਵਿਚ ਨੈਤਿਕ ਕਦਰਾਂ ਕੀਮਤਾਂ ਹੋਣ ਜਾਂ ਨਾ।

ਅਸਲ ਵਿਚ ਨੈਤਿਕ ਜਾਂ ਇਖ਼ਲਾਕੀ ਕਦਰਾਂ ਵਾਲੇ ਨੇਕ ਪੁਰਸ਼ ਲਈ ਧਾਰਮਿਕ ਰਸਮਾਂ ਵਿਚ ਬੱਝਣਾ ਜ਼ਰੂਰੀ ਨਹੀਂ ਹੈ। ਇਖ਼ਲਾਕ ਵਾਲਾ ਮਨੁੱਖ ਉੱਚ ਆਦਰਸ਼ਮਈ ਜੀਵਨ ਗੁਜ਼ਾਰਦਾ ਹੈ। ਉਹ ਹਮੇਸ਼ਾਂ ਸੱਚ ਬੋਲਣ ਅਤੇ ਸੱਚ ਜਾਨਣ ਨੂੰ ਤਰਜੀਹ ਦਿੰਦਾ ਹੈ। ਸਰਬੱਤ ਦੇ ਭਲੇ ਦੀ ਇੱਛਾ ਰੱਖਦਾ ਹੈ। ਪਰਾਏ ਦਰਦ ਨੂੰ ਆਪਣਾ ਦਰਦ ਸਮਝਦਾ ਹੈ। ਭੁੱਖੇ ਦੀ ਭੁੱਖ ਮਿਟਾਉਣਾ ਕਰਤੱਵ ਸਮਝਦਾ ਹੈ। ਰੱਜੇ ਦੇ ਰੱਜ ਨਾਲ ਈਰਖਾ ਨਹੀਂ ਕਰਦਾ। ਅਜਿਹੇ ਆਦਮੀ ਲਈ ਸ਼ਬਦ "ਧਾਰਮਿਕ ਵਰਤਿਆ ਜਾਵੇ ਤਾਂ ਜ਼ਿਆਦਾ ਠੀਕ ਹੈ। ਉੱਚੇ ਆਦਰਸ਼ਾਂ ਅਤੇ ਨੇਕ ਆਚਰਨ ਤੋਂ ਬੇ-ਮੁੱਖ, ਪਰ ਧਾਰਮਿਕ ਰਸਮਾਂ, ਪਹਿਰਾਵੇ ਅਤੇ ਸ਼ਕਲ ਵਿਚ ਪ੍ਰਪੱਕ ਰਹਿਣ ਵਾਲੇ ਵਿਅਕਤੀ ਨੂੰ "ਧਾਰਮਿਕ" ਕਹਿਣਾ ਨਿਰੀ ਕੋਤਾਹੀ ਹੈ।

**ਬਾਹਰਮੁਖੀ ਪੱਖੋਂ** ਕੁੱਲੀ, ਗੁੱਲੀ ਤੇ ਜੁੱਲੀ ਦਾ ਮਸਲਾ ਮਨੁੱਖੀ ਨੈਤਿਕਤਾ ਦਾ ਆਧਾਰ ਹੈ। ਜੇ ਇਹ ਮਸਲਾ ਹੱਲ ਹੋ ਜਾਵੇ ਤਾਂ ਇਨਸਾਨ ਲਈ ਨੈਤਿਕਤਾ ਨਿਭਾਉਣੀ ਆਸਾਨ ਹੋ ਜਾਂਦੀ ਹੈ। ਇਸ ਮਸਲੇ ਦੇ ਉਲਝੇ ਹੋਣ ਨਾਲ ਇਖਲਾਕੀ-ਪੱਤਣ ਹੋਣ ਦੇ ਆਸਾਰ ਬਣੇ ਰਹਿੰਦੇ ਹਨ। ਅੰਤਰਮੁੱਖੀ ਪੱਖ ਗਿਆਨ ਹੋ ਸਕਦੇ। ਸਮਾਜ ਪ੍ਰਤੀ ਗਿਆਨਵਾਨ ਮਨੁੱਖ ਆਪਣੇ ਅੰਦਰ ਇਖਲਾਕ ਪੈਦਾ ਕਰ ਸਕਦੇ, ਜਦ ਕਿ ਬੇ-ਫਹਿਮ ਅਤੇ ਉੱਜਡ ਆਦਮੀ ਨੈਤਿਕ ਆਦਰਸ਼ਾਂ ਤੋਂ ਗਿਰ ਜਾਂਦੇ।

ਸੋ ਸਾਦਗੀ-ਪਸੰਦ, ਸੂਝਵਾਨ ਅਤੇ ਨੈਤਿਕ-ਜੀਵਨ ਗੁਜ਼ਾਰਨ ਵਾਲੇ ਲੋਕ ਅਖੌਤੀ ਧਾਰਮਿਕ ਲੋਕਾਂ ਨਾਲੋਂ ਵਧੇਰੇ "ਧਾਰਮਿਕ" ਹੁੰਦੇ ਹਨ।

**ਅਜ਼ਾਦ ਤੂਤਵੀ, ਤੂਤ (ਫਿਰੋਜ਼ਪੁਰ)**



# ਧਰਮ ਅਤੇ ਨੈਤਿਕਤਾ

ਪਾਠਕ-ਵਿਚਾਰ ਮੰਚ ਤਹਿਤ ਪਿਛਲੇ ਅੰਕ ਵਿਚ ਦਿੱਤੇ ਗਏ ਵਿਸ਼ੇ 'ਧਰਮ ਅਤੇ ਨੈਤਿਕਤਾ' ਉਪਰ ਆਏ ਵਿਚਾਰਾਂ ਵਿਚੋਂ **ਅਮਰੀਕ ਸਿੰਘ ਭੁੱਚੋ ਮੰਡੀ (ਬਠਿੰਡਾ) ਨੂੰ ਪਹਿਲਾ ਸਥਾਨ** ਅਤੇ **ਸ੍ਰੀ ਵੇਦ ਪ੍ਰੀਅ, ਰਾਮ ਦੱਤ ਸਟਰੀਟ, ਬਿਚਲਾ ਬਜ਼ਾਰ, ਭਿਵਾਨੀ ਨੂੰ ਦੂਸਰਾ ਸਥਾਨ** ਪ੍ਰਾਪਤ ਹੋਇਆ। ਬਾਕੀ ਐਂਟਰੀਆਂ ਵਿਚੋਂ ਕੁਝ ਚੋਣਵੇਂ ਵਿਚਾਰਾਂ ਨੂੰ ਅੱਗੇ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ।

---

ਧਰਮ ਤੇ ਨੈਤਿਕਤਾ ਨੂੰ ਇਕੋ ਰੂਪ ਵਿਚ ਦੇਖਣ ਦਾ ਭਾਵ ਦੋਵਾਂ ਪ੍ਰਤੀ ਹੀ ਪੂਰੇ ਸਪਸ਼ਟ ਨਾ ਹੋਣਾ ਹੈ। ਓਪਰੀ ਨਜ਼ਰੇ ਦੇਖਿਆਂ, ਜੋ ਵੀ ਚੰਗਾ ਲਗਦਾ ਹੈ, ਉਹ ਧਰਮ ਬਿਨਾਂ ਸੰਭਵ ਨਹੀਂ ਹੈ। ਸਮਾਜ ਤੇ ਸਭਿਅਤਾ ਦੇ ਵਿਕਾਸ ਵਿਚ ਧਰਮ ਤੇ ਧਾਰਮਿਕ ਲਹਿਰਾਂ ਦਾ ਰੋਲ ਇਕ ਪੜਾਅ ਤੱਕ ਅਗਾਂਹ ਵਧੂ ਰਿਹਾ ਹੈ। ਪਰ ਨਿਰੰਤਰ ਸਮਾਜਿਕ ਵਿਕਾਸ ਦੇ ਦੌਰਾਨ ਧਰਮ, ਸਮਾਜ ਤੇ ਵਿਗਿਆਨ ਦੇ ਨਾਲ ਨਾਲ ਕਦਮ ਮਿਲਾ ਕੇ ਨਹੀਂ ਚਲ ਸਕਿਆ।

ਨੈਤਿਕ ਕਦਰਾਂ ਨੂੰ ਇਕ ਪੜਾਅ ਤੱਕ ਧਰਮ ਨੇ ਬਲ ਬਖਸ਼ਿਆ ਹੈ। ਨੈਤਿਕਤਾ ਅੱਜ ਮਨੁੱਖੀ ਜੀਵਨ ਦਾ ਆਧਾਰ ਬਣ ਗਈ ਹੈ। ਵਿਅਕਤੀ ਦੀ ਨੇਕ ਜੀਵਨ ਜਿਉਣ ਦੀ ਸੱਧਰ ਜਿਸ ਵਿਚ ਉਹ ਹਰ ਕਿਸੇ ਨਾਲ ਅਨਿਆਂ, ਲੁੱਟ ਰਹਿਤ, ਦਾਬਾ ਮੁਕਤ ਤੇ ਬਰਾਬਰੀ ਦਾ ਰਿਸ਼ਤਾ ਰੱਖਣ ਬਨਾਉਣ ਦੀ ਲੋਚਾ ਕਰਦਾ ਹੈ। ਉਹ ਜਾਤ-ਬਰਾਦਰੀ, ਰੰਗ-ਨਸਲ, ਲਿੰਗ ਧਰਮ ਆਦਿ ਨੂੰ ਰਿਸ਼ਤਿਆਂ ਦਾ ਆਧਾਰ ਬਣਾਉਣ ਦੀ ਬਜਾਇ ਮਨੁੱਖੀ ਗੁਣਾ ਦੀ ਕਦਰ ਕਰੇਗਾ। ਉਸਦੀ ਸਾਂਝ ਦਾ ਆਧਾਰ ਵੀ ਨੈਤਿਕਤਾ ਹੀ ਬਣੇਗਾ। ਜਿਥੇ ਨੈਤਿਕਤਾ ਤੇ ਆਂਚ ਆਵੇਗੀ, ਰਿਸ਼ਤਿਆਂ ਵਿਚ ਵੀ ਤਰੇੜਾਂ ਆਉਣਗੀਆਂ।

ਇਸਦਾ ਕਾਰਨ ਇਹ ਹੈ ਕਿ ਨੈਤਿਕਤਾ ਉਹ ਸਮਾਜਿਕ ਕਦਰਾਂ ਹਨ ਜੋ ਜੀਵਨ ਰੂਪੀ ਮਸ਼ੀਨ ਨੂੰ ਰੈਲਾ ਜਾਂ ਹਲਕਾ ਫੁਲਕਾ ਰੱਖਣ ਲਈ ਜ਼ਰੂਰੀ ਹਨ। ਹਰ ਯੁੱਗ ਵਿਚ ਵੱਖੋ ਵੱਖਰੇ ਵਰਗਾਂ ਦੀ ਨੈਤਿਕਤਾ ਵੀ ਵੱਖੋ ਵੱਖਰੀ ਰਹੀ ਹੈ। ਜਿਉਂ ਜਿਉਂ ਸਮਾਜ ਤੇ ਸਭਿਅਤਾ ਨੇ ਵਿਕਾਸ ਕੀਤਾ ਹੈ। ਨੈਤਿਕ ਕਦਰਾਂ ਬਦਲਦੀਆਂ ਗਈਆਂ ਹਨ। ਵਿਕਾਸ ਕਰਦੀਆਂ ਗਈਆਂ ਹਨ। ਜਗੀਰਦਾਰੀ ਯੁੱਗ ਦੀ ਆਪਣੀ ਨੈਤਿਕਤਾ ਸੀ ਤੇ ਪੂੰਜੀਵਾਦ ਦੀ ਆਪਣੀ ਅਤੇ ਸਮਾਜਵਾਦੀ ਸਮਾਜ ਦੀ ਆਪਣੀ। ਰਾਜ ਦੇ ਕਾਰਜ ਜਮਾਤਾਂ ਨੇ ਨੈਤਿਕਤਾ ਪੈਦਾ ਕਰਨੀ, ਬਦਲਣੀ ਤੇ ਵਿਕਾਸ ਤੇ ਅਗਲੇ ਪੜਾਆਂ ਤੇ ਲੈ ਜਾਣੀ ਹੁੰਦੀ ਹੈ। ਇਹ ਧਰਮ ਦੀ ਤਰ੍ਹਾਂ ਸਥਿਰ ਤੇ ਜੜ੍ਹ ਨਹੀਂ ਹੈ। ਇਸ ਵਿਚ ਹਮੇਸ਼ਾਂ ਵਿਕਾਸ ਹੁੰਦਾ ਆਇਆ ਹੈ। ਇਹ ਕੋਈ ਚੱਟੂ ਵੱਟਾ ਨਹੀਂ ਹੈ ਜੋ ਥਾਏ ਪਿਆ ਰਿਹਾ।

ਨੈਤਿਕਤਾ ਦੇ ਸਹਾਰੇ ਧਰਮ ਟਿਕਿਆ ਹੋਇਆ ਹੈ ਪਰ ਨੈਤਿਕਤਾ ਨੂੰ ਕਿਸੇ ਸਹਾਰੇ ਦੀ ਲੋੜ ਨਹੀਂ ਹੈ। ਇਹ ਸਹਾਰਾ ਹੀ ਧਰਮ ਨੂੰ ਪੱਕੇ ਪੈਰੀ ਕਰਦਾ ਹੈ। ਸੰਸਾਰ ਵਿਚ ਲੱਖਾਂ ਨਹੀਂ ਕਰੋੜਾਂ ਦੀ ਗਿਣਤੀ ਵਿਚ ਲੋਕ ਹੋਣਗੇ ਜੋ ਧਰਮ ਨੂੰ ਨਹੀਂ ਮੰਨਦੇ ਤੇ ਅਧਰਮੀ ਹਨ ਉਹ ਵਧੀਆ ਜੀਵਨ ਬਸਰ ਕਰ ਰਹੇ ਹਨ। ਉੱਚੀਆਂ ਨੈਤਿਕ ਕਦਰਾਂ ਦੇ ਧਾਰਨੀ ਹਨ। ਸਗੋਂ ਇਹ ਵੀ ਕਿਹਾ ਜਾ ਸਕਦਾ ਹੈ ਕਿ ਉਹ ਅਨੇਕਾਂ ਫਿਕਰਾਂ, ਗਮਾਂ, ਸ਼ੰਸਿਆਂ ਤੋਂ ਰਹਿਤ, ਬੇਫਿਕਰਾ ਜੀਵਨ ਬਤੀਤ ਕਰਦੇ ਹਨ। ਗੈਰ ਉਪਜਾਊ ਤੇ ਨਿਸਚੇ ਤੇ ਅਧਾਰਤ ਰਸਮਾਂ ਤੇ ਸਮਾਂ ਨਹੀਂ ਲਗਾਉਂਦੇ। ਨੈਤਿਕਤਾ ਨੂੰ ਅਪਨਾਏ ਜਿੰਨਾ ਵਿਅਕਤੀਆਂ ਨੇ ਅਣਜਾਣਪੁਣੇ ਵਿਚ ਜਾਂ ਜਾਣ ਬੁੱਝ ਕੇ ਮਨ ਵਿਚ ਇਹ ਧਾਰਨਾ ਪਾਲ ਰੱਖੀ ਹੈ ਕਿ ਉਹ ਸਮਾਜ ਨੂੰ ਤਬਦੀਲ ਕਰਨ ਵਿਚ ਰੁੱਝੀਆਂ ਸ਼ਕਤੀਆਂ ਨਾਲ ਕਦਮ ਮਿਲਾ ਕੇ ਨਹੀਂ ਚਲਣਾ ਜਾਂ ਨਹੀਂ ਚਲ ਸਕਦੇ। ਅਜਿਹੇ ਵਿਅਕਤੀ ਫਿਰ ਵੀ ਸਮਾਜਿਕ ਤਬਦੀਲੀ ਵਿਚ ਅਹਿਮ ਹਿੱਸਾ ਪਾ ਰਹੇ ਹੁੰਦੇ ਹਨ। ਨਰੋਏ ਸਮਾਜ ਨੂੰ ਉਸਾਰਨ ਵਿਚ ਹਿੱਸਾ ਪਾ ਰਹੇ ਹੁੰਦੇ ਹਨ। ਨਰੋਏ ਸਮਾਜ ਵਿਚੋਂ ਚੰਗੀਆਂ ਤੇ ਨਿਗਰ ਕਦਰਾਂ ਜਨਮ ਲੈਂਦੀਆਂ ਹਨ। ਅਜਿਹਾ ਨਾ ਤਾਂ ਪਹਿਲਾਂ ਕਦੇ ਹੋਇਆ ਹੈ ਤੇ ਨਾ ਹੀ ਹੋਣਾ ਹੈ ਕਿ ਧਰਮ ਨੂੰ ਨਾ ਮੰਨਣ ਵਾਲਾ ਵਿਅਕਤੀ ਚੰਗੀਆਂ ਨੈਤਿਕ ਕਦਰਾਂ ਦਾ ਧਾਰਨੀ ਹੀ ਨਹੀਂ ਹੋ ਸਕਦਾ। ਪਰ ਇਹ ਜ਼ਰੂਰ ਹੋ ਸਕਦਾ ਹੈ ਕਿ ਧਰਮ ਨੂੰ ਮੰਨਣ ਵਾਲਾ ਕੋਈ ਵਿਅਕਤੀ ਵਧੀਆ ਜਾਂ ਨੈਤਿਕ ਕਦਰਾਂ ਤੋਂ ਦੂਰ ਹੋਵੇ।

ਧਰਮ ਦਾ ਆਪਣਾ ਸੁਭਾਅ ਹੈ ਜੜ੍ਹਤਾ। ਜੇਕਰ ਅਸੀਂ ਆਪਣੇ ਵੱਡ ਵਡੇਰਿਆਂ ਦੀ ਤਰ੍ਹਾਂ ਸੋਚਦੇ ਰਹਿੰਦੇ ਤਾਂ ਸ਼ਾਇਦ ਇਹ ਦੁਨੀਆਂ ਇਸ ਤਰ੍ਹਾਂ ਦੀ ਨਾ ਹੁੰਦੀ ਜਿਵੇਂ ਅੱਜ ਹੈ। ਅਸੀਂ ਜੰਗਲੀ ਮਨੁੱਖਾਂ ਤੋਂ ਵੱਧ ਕੁਝ ਨਹੀਂ ਹੋਣਾ ਸੀ। ਕੁਝ ਨਵਾਂ ਸੋਚਣ, ਖੋਜਣ, ਬਨਾਉਣ, ਲੱਭਣ ਦਾ ਅਰਥ ਹੈ ਸਭਿਅਤਾ ਦਾ ਵਿਕਾਸ। ਸਭਿਅਤਾ ਦਾ ਵਿਕਾਸ ਨੈਤਿਕਤਾ ਦਾ ਵਿਕਾਸ ਹੈ। ਪਰ ਧਰਮ ਇਕ ਦਾਇਰੇ ਤੱਕ ਸੀਮਤ ਰਹਿੰਦਾ ਹੈ। ਅਨੇਕਾਂ ਅਖੌਤੀ ਪੀਰਾਂ, ਫਕੀਰਾਂ ਤੇ ਬਾਬਿਆਂ ਦੇ ਕਾਰਨਾਮੇ ਜਾਦੂਗਰਾਂ ਦੇ ਟ੍ਰਿਕਾਂ

ਤੋਂ ਵੱਧ ਕੁਝ ਨਹੀਂ, ਸਾਬਤ ਹੋ ਚੁੱਕਾ ਹੈ। ਇਸ ਤਰ੍ਹਾਂ ਉਹ ਸੱਚ ਨੂੰ ਝੂਠ ਅਤੇ ਝੂਠ ਨੂੰ ਸੱਚ ਬਣਾਉਣ ਦੇ ਭਾਗੀ ਬਣਦੇ ਹਨ। ਅਜਿਹੇ ਲੋਕ ਦੰਭੀ ਹੁੰਦੇ ਹਨ ਤੇ ਨੈਤਿਕਤਾ ਤੋਂ ਕੋਹਾਂ ਦੂਰ। ਨੈਤਿਕ ਕਦਰਾਂ ਦਾ ਧਾਰਨੀ ਮਨੁੱਖ ਕਦੇ ਵੀ ਕਿਸੇ ਮਨੁੱਖ ਨੂੰ ਧੋਖੇ ਵਿਚ ਨਹੀਂ ਰੱਖੇਗਾ। ਲੋਕਾਂ ਦੀ ਸਾਦਗੀ ਤੇ ਅਗਿਆਨਤਾ ਦਾ ਲਾਭ ਉਠਾਉਣਾ ਤਾਂ ਦੂਰ, ਸਗੋਂ ਉਨ੍ਹਾਂ ਦੀ ਅਗਿਆਨਤਾ ਨੂੰ ਦੂਰ ਕਰਨ ਦੀ ਕੋਸ਼ਿਸ਼ ਕਰੇਗਾ। ਬੱਸ ਇਹੀ ਉਨ੍ਹਾਂ ਦੀ ਨੈਤਿਕਤਾ ਦਾ ਸਬੂਤ ਹੈ।

**ਅਮਰੀਕ ਸਿੰਘ**
C/o **ਪ੍ਰਿੰਸੀਪਲ ਮਾਲਵਾ ਗਿਆਨੀ ਕਾਲਜ**
**ਭੁਚੋ ਮੰਡੀ**

**ਧਰਮ**—ਕੁਦਰਤੀ ਤੌਰ ਤੇ ਹੋਣ ਵਾਲੀਆਂ ਘਟਨਾਵਾਂ ਪ੍ਰਤੀ ਅਗਿਆਨਤਾ ਨੇ ਮਨੁੱਖ ਨੂੰ ਬਹੁਤ ਭੈਅ-ਭੀਤ ਕੀਤਾ। ਬੌਧਿਕ ਤੌਰ ਤੇ ਇਹਨਾਂ ਘਟਨਾਵਾਂ ਨੂੰ ਸਮਝਣ ਤੋਂ ਅਸਮਰਥ ਮਨੁੱਖ ਨੇ ਡਰ ਅਤੇ ਅਗਿਆਨਤਾ ਸਦਕਾ ਇਹਨਾਂ ਨੂੰ ਦੈਵੀ ਸ਼ਕ-ਤੀਆਂ ਦੇ ਰੂਪ ਵਿਚ ਸਵੀਕਾਰ ਕੀਤਾ। ਦੂਸਰੇ ਪਾਸੇ, ਕੁਝ ਲੋਕਾਂ ਵਲੋਂ ਆਪਣੇ ਫਾਇਦੇ ਲਈ ਇਸ ਡਰ ਅਤੇ ਅਗਿਆਨਤਾ ਦੀ ਮਨੁੱਖੀ ਲਾਚਾਰੀ ਦਾ ਲਾਭ ਉਠਾ ਕੇ, ਇਹਨਾਂ ਘਟਨਾਵਾਂ ਦੀਆਂ ਪ੍ਰੇਰਕ ਸ਼ਕਤੀਆਂ ਨੂੰ ਰਹੱਸਵਾਦੀ ਨਾਮ ਦੇ ਕੇ ਅਲੌਕਿਕ ਸ਼ਕਤੀਆਂ ਦਾ ਅਵਿਸ਼ਕਾਰ ਕੀਤਾ ਗਿਆ। ਇਹਨਾਂ ਅਲੌਕਿਕ ਸ਼ਕਤੀਆਂ ਨੂੰ ਮੰਨਣ ਲਈ ਇਹਨਾਂ ਦਾ ਧਰਮ ਦੇ ਨਾਮ ਹੇਠ ਸਾਧਾਰਣੀਕਰਣ ਕੀਤਾ ਗਿਆ।

**ਨੈਤਿਕਤਾ**—ਦਿਮਾਗੀ ਵਿਕਾਸ ਦੇ ਨਾਲ ਨਾਲ, ਪੈਦਾਵਾਰ ਦੇ ਸਾਧਨਾਂ ਦਾ ਵਿਕਾਸ ਕਰਦੇ ਕਰਦੇ ਅਤੇ ਸਭਿਅਤਾ ਦੀਆਂ ਪੌੜੀਆਂ ਚੜ੍ਹਦੇ ਹੋਏ ਸਮਾਜਿਕ ਜੀਵਨ ਨੂੰ ਸੁੰਦਰ, ਸਵਸਥ ਅਤੇ ਸੁਖੀ ਬਨਾਉਣ ਲਈ ਮਨੁੱਖ ਨੇ ਕੁਝ ਬੰਧਨ ਅਤੇ ਮਾਨਤਾਵਾਂ ਸਥਾਪਿਤ ਕੀਤੀਆਂ ਜਿਨ੍ਹਾਂ ਨੂੰ ਅਸੀਂ ਨੈਤਿਕਤਾ ਦੇ ਨਾਮ ਨਾਲ ਜਾਣਦੇ ਹਾਂ। ਇਸਦਾ ਕਾਰਜ ਲੋੜ ਅਨੁਸਾਰ ਜੀਵਨ ਨੂੰ ਅਨੁ-ਸ਼ਾਸਿਤ ਰੱਖਣ ਦਾ ਸੀ।

**ਧਰਮ ਅਤੇ ਨੈਤਿਕਤਾ ਦਾ ਅੰਤਰ ਸੰਬੰਧ**—ਧਰਮ ਨੂੰ ਨੈਤਿਕਤਾ ਦੀ ਪੋਸ਼ਾਕ ਪਹਿਨਾ ਕੇ ਮਨੁੱਖਤਾ ਦੇ ਸਾਹਮਣੇ ਪੇਸ਼ ਕੀਤਾ ਗਿਆ। ਪ੍ਰੰਤੂ ਚਾਹੇ ਧਰਮ ਨੇ ਨੈਤਿਕਤਾ ਦਾ ਚੋਲਾ ਪਹਿਨਣ ਦੀ ਪੂਰੀ ਕੋਸ਼ਿਸ਼ ਕੀਤੀ ਪ੍ਰੰਤੂ ਉਹ ਆਪਣੇ ਚਰਿਤਰ ਨੂੰ ਪੂਰੀ ਤਰ੍ਹਾਂ ਲੁਕਾ ਨਹੀਂ ਸਕਿਆ। ਧਰਮ ਕੇਵਲ ਉਸੇ ਸੀਮਾ ਤਕ ਨੈਤਿਕਤਾ ਦਾ ਸਾਥ ਦਿੰਦਾ ਹੈ ਜਿਥੋਂ ਤੱਕ ਇਹ ਧਰਮ ਦਾ ਹਿਤ ਪੂਰਦੀ ਹੈ। ਜਿਥੇ ਨੈਤਿਕਤਾ ਧਰਮ ਨਾਲ ਟਕਰਾ ਜਾਂਦੀ ਹੈ ਧਰਮ ਨੈਤਿਕਤਾ ਦਾ ਪੱਲਾ ਛੱਡ ਦਿੰਦਾ ਹੈ। ਇਹਨਾਂ ਦੋਹਨਾਂ ਵਿਚ ਸੰਬੰਧ ਵੇਖਣ ਲਈ ਸਾਨੂੰ ਤਰਕ ਅਤੇ ਉਪਯੋਗਤਾ ਵਾਲੀਆਂ ਨਜ਼ਰਾਂ ਦੀ ਜ਼ਰੂਰਤ ਹੈ। ਉਦਾਹਰਣ ਵਜੋਂ 'ਜੀਓ ਅਤੇ ਜਿਉਣ ਦਿਓ' ਦੇ ਨਾਅਰੇ ਨੂੰ ਸਾਰੇ ਧਰਮ ਅਪਣਾਉਣ ਦਾ ਦਾਅਵਾ ਕਰਦੇ ਹਨ। ਨੈਤਿਕਤਾ ਦੀ ਦ੍ਰਿਸ਼ਟੀ ਤੋਂ ਇਸਦਾ ਅਰਥ ਸ਼ਾਂਤਮਈ ਸਹਿਹੋਂਦ ਭਾਵ 'ਸੌ ਫੁੱਲ ਖਿੜਣ ਦਿਓ, ਸੌ ਵਿਚਾਰ ਭਿੜਣ ਦਿਓ' ਹੈ। ਪ੍ਰੰਤੂ ਕੀ ਧਰਮ ਇਹ ਹੌਂਸਲਾ ਕਰ ਸਕਦਾ ਹੈ? ਕਦੇ ਨਹੀਂ। ਸੁਕਰਾਤ, ਕੋਪਰਨੀਕਸ, ਬਰੂਨੋ ਦਾ ਖੂਨ ਕੀ ਅਨੈਤਿਕ ਸੀ? ਇਤਿਹਾਸ ਦੇ ਪੰਨੇ ਧਰਮ ਦੁਆਰਾ ਵਹਾਏ ਗਏ ਖੂਨ ਦੇ ਛਿੱਟਿਆਂ ਨਾਲ ਭਰੇ ਪਏ ਹਨ।

ਨੈਤਿਕ ਮੁੱਲਾਂ ਵਿਚ ਆਪਸ ਵਿਚ ਕੋਈ ਸੰਘਰਸ਼ ਨਹੀਂ। ਕਰਤੱਵ ਪਾਲਣ, ਸਦ ਵਿਵਹਾਰ, ਸਹਿਯੋਗ, ਹਮਦਰਦੀ, ਸੱਚਾਈ ਅਤੇ ਅਨੁਸ਼ਾਸਨ ਸਰਵਵਿਆਪੀ ਹਨ। ਇਸ ਦੇਸ਼, ਕਾਲ, ਸਥਾਨ ਤੋਂ ਨਿਰਪੇਖ ਹਨ। ਇਹ ਮਨੁੱਖ ਨੂੰ ਮਨੁੱਖ ਦੇ ਨੇੜੇ ਲਿਆਉਂਦੇ ਹਨ ਅਤੇ ਉਹਨਾਂ ਵਿਚ ਪ੍ਰੇਮ ਪੈਦਾ ਕਰਦੇ ਹਨ। ਪ੍ਰੰਤੂ ਧਰਮ ਮਨੁੱਖ ਨੂੰ ਮਨੁੱਖ ਤੋਂ ਅਲੱਗ ਕਰਦਾ ਹੈ ਅਤੇ ਉਹਨਾਂ ਵਿਚ ਘ੍ਰਿਣਾ ਪੈਦਾ ਕਰਦਾ ਹੈ। ਨੈਤਿਕਤਾ ਦੇ ਆਦਰਸ਼ਕ ਮਨੁੱਖੀ ਗੁਣ ਧਰਮ ਦੇ ਚੁੰਗਲ ਵਿਚ ਫਸੇ ਆਪਣੀ ਸਲਾਮਤੀ ਲਈ ਲੜਾਈ ਲੜਦੇ ਹਨ

ਧਰਮ ਦਾ ਆਧਾਰ ਵਿਸ਼ਵਾਸ ਹੈ ਇਸਦੇ ਲਈ ਤਰਕ ਦੇ ਸਾਰੇ ਦਰਵਾਜ਼ੇ ਬੰਦ ਹਨ ਜਦ ਕਿ ਨੈਤਿਕਤਾ ਦਾ ਆਧਾਰ ਤਰਕ ਅਤੇ ਤੱਥਾਂ ਤੇ ਅਧਾਰਿਤ ਮੁੱਲ ਹਨ। ਵਿਸ਼ਵਾਸ ਅੱਗੇ ਮਨੁੱਖ ਦੀ ਬੁੱਧੀ ਕੰਮ ਕਰਨਾ ਬੰਦ ਕਰ ਦਿੰਦੀ ਹੈ ਅਤੇ ਵਿਸ਼ਵ ਦਾ ਬੌਧਿਕ ਵਿਕਾਸ ਰੁਕ ਜਾਂਦਾ ਹੈ। ਜਦਕਿ ਤਰਕ ਬੁੱਧੀ ਦਾ ਅਸਤਰ ਅਤੇ ਵਿਕਾਸ ਦਾ ਸਾਧਨ ਹੈ!

ਤੱਤ ਰੂਪ ਵਿਚ ਧਰਮ ਦਾ ਦ੍ਰਿਸ਼ਟੀਕੋਣ ਗੈਰ-ਵਿਗਿਆਨਕ ਹੈ। ਅਨੁਸ਼ਾਸਨ, ਨਿਰੀਖਣ, ਪ੍ਰੀਖਣ ਅਤੇ ਉਪਯੋਗਤਾ ਧਰਮ ਦੇ ਉਲਟ ਧਰੁਵ ਹਨ। ਮਨੁੱਖ ਨੂੰ ਨੈਤਿਕ ਹੋਣ ਲਈ ਧਾਰਮਿਕ ਹੋਣਾ ਜ਼ਰੂਰੀ ਨਹੀਂ ਹੈ।

**(ਹਿੰਦੀ ਵਿਚੋਂ ਅਨੁਵਾਦ ਅਤੇ ਸੰਖੇਪ)**
**ਵੇਦ ਪ੍ਰੀਅ**
**ਭਿਵਾਨੀ (ਹਰਿਆਣਾ)**

(ਬਾਕੀ ਦੇਖੋ ਸਫਾ 26)



# ਸਰਗਰਮੀਆਂ

**ਇਲਾਕਾ ਮੋਰਿੰਡਾ**—

ਤਰਕਸ਼ੀਲ ਸੋਸਾਇਟੀ ਦੀ ਇਲਾਕਾ ਇਕਾਈ ਮੋਰਿੰਡਾ ਵਲੋਂ ਮਿਤੀ 28-7-90 (ਸ਼ਨਿਚਰਵਾਰ) ਨੂੰ ਰੋਪੜ ਜ਼ਿਲ੍ਹੇ ਦੇ ਪਿੰਡ ਭੋਲੇ ਮਾਜਰਾ ਵਿਖੇ ਜਾਦੂ ਸ਼ੋਅ ਦਿੱਤਾ ਗਿਆ। ਲਗਪਗ 300 ਲੋਕਾਂ ਦੇ ਇਕੱਠ ਵਿਚ ਹੱਥ ਫੇਰੀ ਦੇ ਟ੍ਰਿਕਾਂ ਦੇ ਨਾਲ ਨਾਲ ਸੁਸਾਇਟੀ ਦੀ ਸਮਝ ਅਤੇ ਸਮਾਜ ਵਿਚ ਫੈਲੇ ਤਰ੍ਹਾਂ ਤਰ੍ਹਾਂ ਦੇ ਅੰਧ ਵਿਸ਼ਵਾਸਾਂ ਅਤੇ ਭਰਮ ਭੁਲੇਖਿਆਂ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿੰਦੇ ਹੋਏ ਵਿਗਿਆਨਕ ਸੋਚ ਅਪਨਾਉਣ ਤੇ ਜ਼ੋਰ ਦਿੱਤਾ ਗਿਆ। **ਅਜੀਤ ਸਿੰਘ ਪ੍ਰਦੇਸ਼ੀ**

**ਇਲਾਕਾ ਬਠਿੰਡਾ**—

ਇਲਾਕਾ ਕਮੇਟੀ ਬਠਿੰਡਾ ਦੀ ਟੀਮ ਵਲੋਂ 8 ਜੁਲਾਈ ਨੂੰ ਪਿੰਡ ਧਿੰਗੜ (ਬਠਿੰਡਾ) ਵਿਖੇ "ਜਾਦੂ ਦੇ ਸ਼ੋਅ" ਦਾ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਟੀਮ ਵਿਚ ਇਲਾਕਾ ਬਠਿੰਡਾ ਦੇ ਪ੍ਰਧਾਨ ਗੁਰਚਰਨ ਖੇਮੋਆਣਾ ਤੇ ਰਣਧੀਰ ਗਿੱਲ ਪੱਤੀ ਸ਼ਾਮਿਲ ਸਨ। ਪਿੰਡ ਦੇ ਲਗਪਗ 200 ਆਦਮੀਆਂ ਔਰਤਾਂ ਨੂੰ 2 ਘੰਟੇ ਦੇ ਇਸ ਪ੍ਰੋਗਰਾਮ ਵਿਚ ਤਰਕਸ਼ੀਲ ਸੁਸਾਇਟੀ ਦੇ ਉਦੇਸ਼ ਬਾਰੇ, ਵਹਿਮਾਂ ਭਰਮਾਂ, ਸਾਧਾਂ ਚੇਲਿਆਂ ਬਾਰੇ ਵਿਸਥਾਰ ਪੂਰਵਕ ਦੱਸਿਆ ਗਿਆ। ਇਸ ਪ੍ਰੋਗਰਾਮ ਦੀ ਸਫ਼ਲਤਾ ਇਸੇ ਵਿਚ ਹੀ ਕਹੀ ਜਾ ਸਕਦੀ ਹੈ ਕਿ ਪਿੰਡ ਵਿਚ ਇਕ ਤਰ੍ਹਾਂ ਦੀ ਬਹਿਸ ਛੇੜ ਦਿੱਤੀ ਗਈ ਹੈ। ਇਸ ਪ੍ਰੋਗਰਾਮ ਨੂੰ ਕਰਵਾਉਣ ਦਾ ਉੱਦਮ ਉਸੇ ਹੀ ਪਿੰਡ ਦੇ ਨੌਜਵਾਨ ਮੈਂਬਰ ਮਹਿਮਾ ਸਿੰਘ ਨੇ ਕੀਤਾ।

ਦੂਸਰਾ "ਮੈਜਿਕ ਸ਼ੋਅ" ਦਾ ਪ੍ਰੋਗਰਾਮ, ਅਵਤਾਰ ਸਿੰਘ ਐਡਵੋਕੇਟ ਖੇਮੋਆਣਾ ਤੇ ਕ੍ਰਿਸ਼ਨ ਬਰਗਾੜੀ ਤੇ ਅਧਾਰਤ ਟੀਮ ਵਲੋਂ 26 ਜੁਲਾਈ ਨੂੰ ਨੰਦਗੜ੍ਹ ਪਿੰਡ ਦੇ ਆਦਰਸ਼ ਸਕੂਲ ਵਿਖੇ ਕੀਤਾ ਗਿਆ। ਸਕੂਲ ਦੇ ਬੱਚਿਆਂ, ਅਧਿਆਪਕਾਂ ਤੇ ਪਿੰਡ ਦੇ ਕਰੀਬ 600 ਤੋਂ ਵਧ ਲੋਕਾਂ ਤੱਕ ਤਰਕਸ਼ੀਲ ਸੁਸਾਇਟੀ ਵਲੋਂ ਅੰਧ ਵਿਸ਼ਵਾਸਾਂ ਵਿਰੁੱਧ ਆਪਣਾ ਸੁਨੇਹਾ ਪੁਚਾਇਆ ਗਿਆ। ਬੁਲਾਰਿਆਂ ਵਲੋਂ ਬੱਚਿਆਂ ਨੂੰ ਮੜ੍ਹੀਆਂ, ਮਸਾਣਾਂ, ਭੂਤਾਂ ਪ੍ਰੇਤਾਂ ਅਤੇ ਹੋਰ ਗੈਬੀ ਸ਼ਕਤੀਆਂ ਬਾਰੇ ਤਰਕ ਅਧਾਰਤ ਸੋਚ ਅਪਨਾਉਣ ਦਾ ਸੱਦਾ ਦਿੱਤਾ ਗਿਆ। ਵਿਦਿਅਕ ਪਾਠਕ੍ਰਮ ਤੇ ਹੋਰ ਪ੍ਰਚਾਰ ਮਾਧਿਅਮਾਂ ਰਾਹੀਂ ਪ੍ਰਚਾਰੇ ਜਾਂਦੇ ਅੰਧ ਵਿਸ਼ਵਾਸਾਂ ਵਿਰੁੱਧ ਖਬਰਦਾਰ ਕੀਤਾ ਗਿਆ। ਸਕੂਲ ਦੇ ਸਟਾਫ ਦੇ ਮੰਗ ਕਰਨ ਤੇ ਸਕੂਲ ਦੇ ਇਕ ਵਿਦਿਆਰਥੀ ਨੂੰ ਹਿਪਨੋਟਾਈਜ਼ ਕੀਤਾ ਗਿਆ। ਉਸੇ ਅਵਸਥਾ ਵਿਚ ਉਸ ਨੂੰ ਰੋਜ਼ ਗਾਰਡਨ ਬਠਿੰਡਾ ਦੀ ਸੈਰ ਕਰਵਾਈ ਗਈ ਤੇ ਹੋਰ ਬਹੁਤ ਸਾਰੇ ਤਜਰਬੇ ਵਿਖਾਏ ਗਏ। ਮਾਨਸਿਕ ਰੋਗੀਆਂ ਨੂੰ ਇਸ ਢੰਗ ਨਾਲ ਠੀਕ ਕਰਨ ਦੀ ਵਿਧੀ ਬਾਰੇ ਵੀ ਜਾਣਕਾਰੀ ਦਿੱਤੀ ਗਈ। ਕੁੱਲ ਮਿਲਾ ਕੇ ਇਹ ਸਭ ਸਕੂਲ ਦੇ ਸਟਾਫ ਤੇ ਖਾਸ ਕਰਕੇ ਪ੍ਰਿੰਸੀਪਲ ਸਾਹਿਬ ਦੇ ਸਹਿਯੋਗ ਸਦਕਾ ਵੀ ਸੰਭਵ ਹੋ ਸਕਿਆ।

—**ਗੁਰਚਰਨ ਖੇਮੋਆਣਾ**

**ਇਲਾਕਾ ਮੁਕਤਸਰ**—

## ਹਿਪਨੋਟਿਜ਼ਮ ਬਾਰੇ ਵਰਕਸ਼ਾਪ

ਸੁਸਾਇਟੀ ਦੀ ਮੁਕਤਸਰ ਇਲਾਕਾ ਇਲਾਕੀ ਵਲੋਂ 22 ਜੁਲਾਈ, 90 ਨੂੰ ਲੱਖੇਵਾਲੀ ਮੰਡੀ ਵਿਖੇ ਹਿਪਨੋਟਿਜ਼ਮ ਬਾਰੇ ਇਕ ਵਰਕਸ਼ਾਪ ਲਾਈ ਗਈ। ਵਰਕਸ਼ਾਪ ਦਾ ਸੰਚਾਲਨ ਰਾਮਸਵਰਨ ਕੀਤਾ। ਕ੍ਰਿਸ਼ਨ ਚੰਦ ਰੁਪਾਣਾ ਦੇ 'ਇੰਨਾ ਸਾਧਾਂ ਕੋਲੋਂ ਲੁੱਟ ਨਾ ਕਰਾਓ ਵੀਰਨੋ' ਗੀਤ ਨਾਲ ਸੁਰ ਹੋਏ ਮਾਹੌਲ ਬਾਅਦ ਪ੍ਰੋਗਰਾਮ ਖੇਮੋਆਣਾ ਨੇ ਹਿਪਨੋਟਿਜ਼ਮ ਬਾਰੇ ਸੰਖੇਪ ਅਤੇ ਅਰਥ ਭਰਭੂਰ ਜਾਣਕਾਰੀ ਦਿੱਤੀ। ਇਸ ਪਿਛੋਕੜ ਬਾਰੇ ਦਸਦਿਆਂ ਉਸ ਨੇ ਕਿਹਾ ਕਿ ਹਿਪਨੋਟਿਜ਼ਮ ਦਾ ਅਜੋਕਾ ਸਾਇੰਸੀ ਰੂਪ ਮੋਟੇ ਤੌਰ ਤੇ ਤਿੰਨ ਇਤਿਹਾਸਿਕ ਪੜਾਵਾਂ ਕਾਲਾ ਜਾਦੂ, ਵਸ਼ੀਕਰਣ ਅਤੇ ਸੰਮੋਹਕਨੀਂਦ (Hypnotism) ਵਿਚੋਂ ਗੁਜਰਕੇ ਆਇਆ ਹੈ। ਜਿਥੇ ਪਹਿਲੇ ਦੋ ਰੂਪ ਸਿਧੇ ਤੌਰ ਤੇ ਚਾਲਾਕ ਤਾਂਤਰਿਕਾਂ ਅਤੇ ਚੇਲਿਆਂ ਰਾਹੀਂ ਆਮ ਲੋਕਾਂ ਦਾ ਸ਼ੋਸ਼ਣ ਕਰਨ ਲਈ ਵਰਤੇ ਜਾਂਦੇ ਰਹੇ ਹਨ, ਉੱਥੇ ਹਿਪਨੋਟਿਜ਼ਮ ਮਾਨਸਿਕ ਰੋਗੀਆਂ ਨੂੰ ਠੀਕ ਕਰਨ ਅਤੇ ਅਰਧਚੇਤਨ 'ਚ ਵਸੇ ਭੈਆਂ ਤੋਂ ਸੁਰਖਰੂ ਕਰਨ ਲਈ ਵਰ ਸਿਧ ਹੋਇਆ। ਬੇਸ਼ਕ ਹਿਪਨੋਟਿਜ਼ਮ ਦੇ ਵਿਗਿਆਨ ਨੂੰ ਵੀ ਕਈ ਗੈਰ-ਜ਼ਿੰਮੇਂਵਾਰ ਮਾਹਿਰ ਗਲਤ ਇਸਤੇਮਾਲ ਕਰ ਸਕਦੇ ਹਨ।

ਗੁਰਚਰਨ ਖੇਮੂਆਣਾ ਨੇ ਇਸ ਤੋਂ ਅੱਗੇ ਹਿਪਨੋਟਿਜ਼ਮ ਵਿਧੀ ਦੀ ਵਿਆਖਿਆ ਕੀਤੀ। ਅਤੇ ਦਸਿਆ ਕਿ ਸੁਝਾਵਾਂ ਰਾਹੀਂ, ਵਿਅਕਤੀ ਦੇ ਚੇਤੰਨ ਮਨ ਨੂੰ ਸੁਲਾ ਕੇ ਉਸ ਦੇ ਅਰਧ ਚੇਤੰਨ ਜਗਾਇਆ ਜਾਂਦਾ ਹੈ। ਜਿਸ ਦੱਬੀਆਂ ਇਛਾਵਾਂ, ਡਰ ਅਤੇ ਗੁੰਝਲਾਂ ਸਾਹਮਣ ਆ ਜਾਂਦੀਆਂ ਹਨ ਅਤੇ ਇਉਂ ਰੋਗੀ ਨੂੰ ਉਨ੍ਹਾਂ ਤੋਂ ਮੁਕਤ ਕਰ ਦਿੱਤਾ ਜਾਂਦਾ ਹੈ।

ਇਸ ਉਪਰੰਤ ਸੂਬਾ ਪ੍ਰਸ ਸਕੱਤਰ ਕਿਸ਼ਨ ਬਰਗਾੜੀ ਅਤੇ ਗੁਰਚਰਨ ਖੇਮੂਆਣਾ ਨੇ ਵਾਰੀ-ਵਾਰੀ ਹਿਪਨੋਟਾਈਜ਼ ਕਰਕੇ ਪ੍ਰਦਰਸ਼ਨ ਕੀਤਾ। ਅਤੇ ਹਿਪਨੋਟਾਈਜ ਕਰਨ ਤੋਂ ਪਹਿਲਾਂ ਕੁਝ ਸਾਵਧਾਨੀਆਂ ਰੱਖਣ ਲਈ ਕਿਹਾ। ਜਿਵੇਂ ਵਿਅਕਤੀ (ਰੋਗੀ) ਨੂੰ ਵਿਸ਼ਵਾਸ 'ਚ ਲੈਣਾ, ਕਮਰੇ ਦੇ ਮਹੌਲ ਨੂੰ ਬੇਆਵਾਜ਼ ਰੱਖਣਾ, ਬਿਜਲੀ ਅਤੇ ਕਿਸੇ ਚਮਕਦੀ ਚੀਜ਼ ਜਾਂ ਸਿੱਕੇ ਦਾ ਕੋਲ ਹੋਣਾ ਆਦਿ। 60 ਦੇ ਲਗਪਗ ਦਰਸ਼ਕਾਂ/ਸਰੋਤਿਆਂ ਨੇ ਪੂਰੇ ਸਬਰ ਅਤੇ ਸਾਹਰੋਕ ਕੇ ਹਿਪਨੋਟਿਜ਼ਮ ਦੇ ਕਰਤੱਵਾਂ ਨੂੰ ਦੇਖਿਆ। ਇਕ ਬੰਦੇ ਨੂੰ ਸੰਮੋਹਕਨੀਂਦ ਹੇਠ ਬਿੱਲੀ ਬਣਾਇਆ ਅਤੇ ਉਸ ਨੇ ਪਾਣੀ ਪਾਣੀ ਨੂੰ ਦੁੱਧ ਸਮਝ ਕੇ ਪੀਤਾ।

ਇਸ ਤੋਂ ਸੁਆਲ-ਜਵਾਬ ਅਤੇ ਸੁਝਾਵਾਂ ਦਾ ਆਦਾਨ ਪ੍ਰਦਾਨ ਹੋਇਆ। ਅੰਤ ਵਿਚ ਉਥੋਂ ਦੀ ਸਾਹਿਤ ਸਭਾ ਦੇ ਪ੍ਰਧਾਨ ਮੁਖਤਿਆਰ ਬਰਾੜ ਨੇ ਸੁਫਨਿਆਂ ਬਾਰੇ ਆਂਵਦੇ ਅਨੁਭਵ ਸਾਂਝੇ ਕੀਤੇ ਅਤੇ ਦਸਿਆ ਕਿ ਕਿਵੇਂ ਸੁਫਨਿਆਂ ਨਾਲ ਵੱਖ-ਵੱਖ ਤਰ੍ਹਾਂ ਦੇ ਵਹਿਮ ਅਤੇ ਭਰਮ ਪ੍ਰਚਲਿਤ ਹਨ। ਸੁਸਾਇਟੀ ਦੇ ਕੰਮ ਢੰਗ ਬਾਰੇ ਅਦਾਰਾ ਤਰਕਸ਼ੀਲ ਦੇ ਮੈਂਬਰ ਏ. ਗੋਂਦਰਾ ਨੇ ਦਸਦਿਆਂ ਹਾਜ਼ਰ ਸਾਥੀਆਂ ਨੂੰ ਆਮ ਜ਼ਿੰਦਗੀ ਵਿਚ ਨਾਸਮਝ ਆਉਣ ਵਾਲੇ ਜਾਂ ਗੁੰਝਲਦਾਰ ਵਰਤਾਰਿਆਂ ਨੂੰ ਦੈਵੀ ਸ਼ਕਤੀਆਂ ਨਾਲ ਜੋੜਨ ਦੀ ਬਸਾਏ, ਇੰਨਾਂ ਨੂੰ ਸਮਝਣ ਲਈ ਵਿਗਿਆਨਕ ਨਜ਼ਰੀਆ ਅਪਨਾਉਣਾ ਚਾਹੀਦਾ ਹੈ ਅਤੇ ਥਿੜਕਣ ਦੀ ਥਾਂ, ਤਰਕਸ਼ੀਲਤਾ ਦਾ ਪੱਲਾ ਘੁੱਟਕੇ ਫੜਨਾ ਚਾਹੀਦਾ ਹੈ।

ਸਕੂਲ ਵਿਚ ਵਰਕਸ਼ਾਪ ਵਾਲੇ ਹਾਲ ਦੇ ਬਾਹਰ, ਹੱਥ ਲਿਖਤ ਖੂਬਸੂਰਤ ਪੋਸਟਰਾਂ ਅਤੇ ਪਰਚਿਆਂ ਦੀ ਪ੍ਰਦਰਸ਼ਨੀ ਵੀ ਲਾਈ ਗਈ। ਜਿੰਨਾਂ ਵਿਚ ਟੁੰਬਣ ਵਾਲੇ ਯਾਦ ਰੱਖਣ ਯੋਗ ਮਾਟੋ ਸਮੋਏ ਹੋਏ ਸਨ। ਨਿਸ਼ਚਿਤ ਸਮੇਂ ਤੋਂ ਕੁਝ ਸਮਾਂ ਲੇਟ ਸ਼ੁਰੂ ਹੋਣ ਦੇ ਬਾਵਜੂਦ ਲਗਪਗ ਚਾਰ ਘੰਟਿਆਂ ਦਾ ਪ੍ਰੋਗਰਾਮ ਕਾਮਯਾਬੀ ਨਾਲ ਮੁਕਿਆ। ਜਿਸ ਦਾ ਸਿਹਰਾ ਸੂਝਵਾਨ ਪ੍ਰਬੰਧਕਾਂ ਨੂੰ ਜਾਂਦਾ ਹੈ। ਰਾਮ ਸਵਰਨ ਨੇ ਆਏ ਸਾਥੀਆਂ ਦਾ ਧੰਨਵਾਦ ਕਰਦਿਆਂ, ਲੰਗਰ ਛਕ ਕੇ ਜਾਣ ਲਈ ਕਿਹਾ। ਵਰਕਸਾਪ ਦੀ ਯਾਦ ਨੂੰ ਸੁਰੱਖਿਅਤ ਰਖਣ ਲਈ ਹਾਜ਼ਰ ਤਰਕਸ਼ੀਲਾਂ ਦਾ ਗਰੁੱਪ ਫੋਟੋ ਖਿਚਿਆ ਗਿਆ।

**ਇਲਾਕਾ ਸੰਗਰੂਰ---**

ਤਰਕਸ਼ੀਲ ਸੁਸਾਇਟੀ ਸੰਗਰੂਰ ਨੇ ਧੀਬਰ ਬਸਤੀ ਸੰਗਰੂਰ ਵਿਖੇ ਲੋਕਾਂ ਨੂੰ ਜਾਗਰਿਤ ਕਰਨ ਲਈ ਵਹਿਮਾਂ-ਭਰਮਾਂ, ਭੂਤ-ਪ੍ਰੇਤਾਂ ਅਤੇ ਪਾਖੰਡਾਂ ਦੇ ਵਿਰੁੱਧ ਪ੍ਰੋਗਰਾਮ ਕਰਵਾਇਆ। ਪ੍ਰੋ: ਮਲਕੀਤ ਖਟੜਾ ਨੇ ਪ੍ਰੋਗਰਾਮ ਦੀ ਭੂਮਿਕਾ ਬੰਨਦਿਆ ਹੋਇਆ ਦਸਿਆ ਕਿ ਭੂਤਾਂ-ਪ੍ਰੇਤਾਂ ਦਾ ਚੱਕਰ ਕੁਝ ਚਲਾਕ ਅਤੇ ਪਾਖੰਡੀ ਲੋਕਾਂ ਦਾ ਚਲਾਇਆ ਹੋਇਆ ਹੈ। ਨਿੱਛ ਵੱਜਣਾ, ਬਿੱਲੀ ਦਾ ਰਸਤਾ ਕੱਟ ਜਾਣਾ, ਨੰਬਰਦਾਰ ਦੇ ਜਾਂ ਝਟੇ ਦੇ ਮੱਥੇ ਲੱਗਣ ਆਦਿ ਤੋਂ ਕੰਮ ਨਾ ਹੋਣ ਸੰਬੰਧੀ ਜਾਂ ਕਿਸੇ ਘਟਨਾ ਦੇ ਸੂਚਿਤ ਹੋਣ ਸੰਬੰਧੀ ਕੋਈ ਸੰਬੰਧ ਬਿਲਕੁਲ ਨਹੀਂ ਹੁੰਦਾ। ਚੇਲਿਆਂ ਅਤੇ ਪੁੱਛਾਂ ਦੇਣ ਵਾਲਿਆਂ ਨੇ ਇਹ ਵਹਿਮ-ਭਰਮ ਆਪਣੀ ਰੋਟੀ ਰੋਜ਼ੀ ਚਲਦੀ ਰੱਖਣ ਲਈ ਚਲਾ ਰਖੇ ਹਨ ਅਤੇ ਸਮੇਂ ਦੀਆਂ ਸਰਕਾਰਾਂ ਇੰਨਾਂ ਦੇ ਹੱਕ ਵਿਚ ਹੀ ਖੜਦੀਆਂ ਹਨ ਤਾਂ ਕਿ ਲੋਕੀ ਇਨਾਂ ਵਹਿਮਾਂ ਵਿਚ ਉਲਝੇ ਰਹਿਣ ਅਤੇ ਆਪਣੀਆਂ ਲੋੜੀਂਦੀਆਂ ਮੰਗਾਂ ਵਲ ਧਿਆਨ ਹੀ ਨਾ ਦੇਣ ਜਾਂ ਆਪਣੇ ਕਰਮਾਂ ਦਾ ਫਲ ਸਮਝ ਕੇ ਹੀ ਸਬਰ ਕਰ ਲੈਣ।

ਡਾ: ਏ. ਐਸ. ਮਾਨ ਸਕੱਤਰ ਨੇ ਸੁਸਾਇਟੀ ਵਲੋਂ ਹੱਲ ਕੀਤੇ ਕੇਸਾਂ ਬਾਰੇ ਦਸਿਆ ਕਿ ਕਿਸੇ ਵਿਚ ਕੋਜੜ ਵਿਆਹ ਵਹਿਮ ਭਰਮ ਦਾ ਕਾਰਨ ਬਣਿਆ। ਕਿਤੇ ਸੈਕਸ ਸਿੱਖਿਆ ਨਾ ਹੋਣ ਕਾਰਨ ਸਮਾਜ ਦੇ ਖੜੇ ਕੀਤੇ ਢਾਂਚੇ ਦੇ ਵਿਰੁੱਧ ਸੈਕਸ ਸੰਬੰਧ ਬਣ ਜਾਵੇ। ਕਿਤੇ ਘਰ ਦੇ ਵਿਚ ਭਰਾਵਾਂ ਵਿਚ ਆਮਦਨ ਦੇ ਸਾਧਨ ਤੇ ਕਿਸੇ ਧਿਰ ਦਾ ਕਬਜ਼ਾ ਹੋਣ ਕਾਰਨ ਦੂਸਰੇ ਨੇ ਮਾਯੂਮ ਹੋ ਜਾਣਾ। ਕਿਤੇ ਆਰਥਿਕ ਤੰਗੀ ਹੋਣ ਸਮੱਸਿਆ ਦੀ ਸਹੀ ਜੜ੍ਹ ਨੂੰ ਹੱਥ ਪਾਉਣ ਦੀ ਬਜਾਏ ਕਿਸੇ ਵਹਿਮ ਭਰਮ ਜਾਂ ਪਿਛਲੇ ਜੀਵਨ ਦੇ ਕਰਮਾਂ ਦੇ ਫਲ ਦੇ ਚੱਕਰਵਿਉ ਵਿਚ ਪੈ ਜਾਣਾ ਆਦਿ। ਡਾ: ਏ. ਐਸ. ਮਾਨ ਨੇ ਦਸਿਆ ਕਿ ਹੱਥ-ਰੇਖਾ ਅਤੇ ਜੋਤਿਸ਼ ਵਿਦਿਆ ਇਕ ਫਰਾਡ ਹੈ ਅਤੇ ਸਾਡੀ ਸੁਸਾਇਟੀ ਵਲੋਂ ਖੁਲ੍ਹਾ ਚੈਲਿੰਜ ਹੈ ਕੋਈ ਵੀ ਵਿਅਕਤੀ ਜੋਤਿਸ਼ ਵਿਦਿਆ ਸਹੀ ਸਿੱਧ ਕਰਕੇ ਇਕ ਲੱਖ ਰੁਪੈ ਦਾ ਇਨਾਮ ਜਿੱਤ ਸਕਦਾ ਹੈ। ਉਨ੍ਹਾਂ ਨੇ ਪ੍ਰਸ਼ਨ ਚਿੰਨ੍ਹ ਲਾਇਆ, ਕੀ ਮਰਨ ਵਾਲਿਆਂ ਦੀ ਮੌਤ ਦੀ ਰੇਖਾ ਇਕੋ ਜਿਹੀ ਸੀ ? ਕੀ ਸਾਡੇ ਨਜ਼ਦੀਕ ਪਿਛਲੇ ਸਾਲ ਭਾਖੜਾ ਨਹਿਰ ਵਿਚ ਬੱਸ ਡਿੱਗ ਕੇ ਮਰਨ ਵਾਲੇ 50-55



ਇਨਸਾਨਾਂ ਦੀ ਮੌਤ ਦੀ ਰੇਖਾ ਇਕੋ ਜਿਹੀ ਸੀ ? ਬਿਲਕੁਲ ਨਹੀਂ—ਫਿਰ ਅਸੀਂ ਕਿਉਂ ਨਹੀਂ ਪਖੋ ਪੜਤਾਲ ਕਰਨ ਦੀ ਆਦਤ ਪਾਉਂਦੇ। ਛਾਜਲੀ ਦੀ ਸੰਗੀਤ ਮੰਡਲੀ ਜਿਸ ਵਿਚ ਜਗਰਾਜ ਸਿੰਘ ਧੌਲਾ, ਦੇਸ ਰਾਜ ਅਤੇ ਉਨ੍ਹਾਂ ਦੇ ਸਾਥੀ ਨੇ ਅਗਾਂਹ-ਵਧੂ ਭੂਤਾਂ-ਪ੍ਰੇਤਾਂ ਵਿਰੁੱਧ ਅਤੇ ਸ਼ਹੀਦ ਊਧਮ ਸਿੰਘ ਅਤੇ ਭਗਤ ਸਿੰਘ ਜੀ ਦੀਂ ਕਵੀਸ਼ਰੀਆਂ ਅਤੇ ਗੁਰੂ ਗੋਬਿੰਦ ਸਿੰਘ ਦੀ ਕੁਰਬਾਨੀ ਦੀਆਂ ਵਾਰਾਂ ਗਾ ਕੇ ਲੋਕਾਂ ਨੂੰ ਮੋਹ ਕੇ ਰੱਖ ਲਿਆ ਅਤੇ ਹਰ ਇਕ ਨੇ ਪ੍ਰਸੰਸਾ ਕੀਤੀ। ਜਗਰਾਜ ਸਿੰਘ ਧੌਲਾ ਨੇ ਦਸਿਆ ਕਿ ਜਾਦੂ ਇਕ ਕਲਾ ਹੈ। ਗੈਬੀ ਸ਼ਕਤੀ ਕਿਸੇ ਕੋਲ ਨਹੀਂ ਹੁੰਦੀ। ਇਸੇ ਕਲਾ (ਹੱਥ ਫੇਰੀ) ਦਾ ਫਾਇਦਾ ਉਠਾਉਂਦੇ ਹੋਏ ਸਾਈਂ ਬਾਬਾ ਵਰਗੇ ਹਵਾ ਵਿਚੋਂ ਰਾਖ ਪੈਦਾ ਕਰਦੇ ਹਨ ਅਤੇ ਚੇਲੇ ਚਪਟੇ ਘਰਾਂ ਵਿਚੋਂ ਟੂਣਾ ਕੱਢਣ ਦਾ ਢੋਂਗ ਰਚਦੇ ਹਨ ਪਰ ਹੁੰਦੀ ਹੱਥ ਫੇਰੀ ਹੀ ਹੈ। ਤੁਸੀਂ ਥੋੜ੍ਹੀ ਜਿਹੀ ਚੌਕਸੀ ਵਰਤ ਕੇ ਇਹ ਚਲਾਕੀ ਫੜ ਸਕਦੇ ਹੋ।

**(ਡਾ: ਏ. ਐਸ. ਮਾਨ)**
**ਸਕੱਤਰ** — **ਅ. ਸ. ਮਾਨ**
**ਤਰਕਸ਼ੀਲ ਸੁਸਾਇਟੀ** — **11-7-90**
**ਸੰਗਰੂਰ ਯੂਨਿਟ**

**ਇਲਾਕਾ ਧੂਰੀ—**

ਮਿਤੀ 12-6-90 ਨੂੰ ਪਿੰਡ ਬੇਨੜਾ ਦਰਵਾਜੇ ਨੇੜੇ ਤਰਕਸ਼ੀਲ ਸੁਸਾਇਟੀ ਪੰਜਾਬ ਇਕਾਈ ਧੂਰੀ ਵਲੋਂ ਰਾਤ ਦੇ 9 ਵਜੇ ਤੋਂ 11 ਵਜੇ ਦੱਕ ਵਧੀਆ ਇਕੱਠ ਵਿਚ ਜਿਸ ਵਿਚ 500 ਦੇ ਕਰੀਬ ਇਸਤਰੀਆਂ ਨੇ ਵੀ ਪ੍ਰੋਗਰਾਮ ਵੇਖਿਆ। ਪ੍ਰੋਗਰਾਮ ਨੂੰ ਸ਼ੁਰੂ ਕਰਨ ਵੇਲੇ ਮਾਸਟਰ ਰਾਮ ਸਿੰਘ ਨੇ ਅਗਾਂਹ ਵਧੂ ਗੀਤ ਗਾ ਕੇ ਪੰਡਾਲ ਨੂੰ ਸ਼ਾਂਤ ਕਰ ਦਿੱਤਾ। ਇਸ ਪਿਛੋਂ ਸੁਸਾਇਟੀ ਦੇ ਮੀਤ ਪ੍ਰਧਾਨ ਤਰਸੇਮ ਸਿੰਘ ਨੇ ਸੁਸਾਇਟੀ ਦੇ ਕੰਮ ਢੰਗ ਤੇ ਪ੍ਰੋਗਰਾਮ ਬਾਰੇ ਵਿਸਥਾਰ ਵਿਚ ਚਾਨਣਾ ਪਾਇਆ ਤੇ ਲੋਕਾਂ ਨੂੰ ਆਪਣੀ ਸੋਚ ਨੂੰ ਵਿਗਿਆਨਿਕ ਬਣਾਉਣ ਲਈ ਕਿਹਾ। ਇਸ ਤੋਂ ਪਿਛੋਂ ਧੂਰੀ ਸ਼ਹਿਰ ਦੀਆਂ ਛੋਟੀਆਂ ਬੱਚੀਆਂ ਰੀਤੂ ਗੋਇਲ ਐਂਡ ਪਾਰਟੀ ਨੇ ਇਕ ਸਮੂਹ ਗੀਤ ਪੇਸ਼ ਕੀਤਾ ਜਿਸ ਨੂੰ ਸਾਰੇ ਪੰਡਾਲ ਨੇ ਬਹੁਤ ਹੀ ਪਸੰਦ ਕੀਤਾ ਤੇ ਪੰਡਾਲ ਤਾੜੀਆਂ ਗੂੰਜ ਪਿਆ। ਨਾਲ-ਨਾਲ ਹੀ ਸਾਥੀ ਸੁਖਦੇਵ ਸ਼ਰਮਾ ਨੇ ਬੜੀ ਬਾ-ਖੂਬੀ ਨਾਲ ਟ੍ਰਿਕ ਪੇਸ਼ ਕੀਤੇ ਤੇ ਉਨ੍ਹਾਂ ਪਿਛੇ ਕੰਮ ਕਰਦੇ ਵਿਗਿਆਨਕ ਅਧਾਰ ਨੂੰ ਲੋਕਾਂ ਵਿਚ ਸਪੱਸ਼ਟ ਕੀਤਾ ਤੇ ਦਸਿਆ ਕਿ ਦੁਨੀਆਂ ਦੇ ਸਾਰੇ ਪਾਖੰਡੀ ਤੇ ਚਮਤਕਾਰ ਕਰਨ ਵਾਲੇ ਲੋਕਾਂ ਨੂੰ ਸੁਸਾਇਟੀ ਦਾ ਚੈਲਿੰਜ ਹੈ ਉਹ ਧੋਖਾ ਨਾ ਹੋਣ ਦੀ ਹਾਲਤਾਂ ਵਿਚ ਸੁਸਾਇਟੀ ਦਾ ਇਨਾਮ ਇਕ ਲੱਖ ਰੁਪਿਆ ਜਿੱਤ ਸਕਦੇ ਹਨ। ਡੀ. ਟੀ. ਐਫ. ਦੇ ਬਲਾਕ ਧੂਰੀ ਦੇ ਕਨਵੀਨਰ ਸਾਥੀ ਤਰਸੇਮ ਲਾਲ ਨੇ ਵਿਗਿਆਨ ਤੇ ਅਧਿਆਤਮਵਾਦ ਦੇ ਸ਼ੁਰੂ ਤੋਂ ਹੀ ਚੱਲੇ ਆ ਰਹੇ ਅੰਤਰ ਨੂੰ ਉਦਾਹਰਣਾਂ ਸਾਹਿਤ ਸਪੱਸ਼ਟ ਕੀਤਾ ਤੇ ਤਰਕਸ਼ੀਲ ਬੰਨ੍ਹਣ ਲਈ ਸੱਦਾ ਦਿੱਤਾ। ਸਾਥੀ ਦਰਸ਼ਨ ਪਾਲ ਨੇ ਵੀ ਸਾਡੇ ਸਮਾਜ ਵਿਚ ਆਰਥਿਕ ਤੇ ਸਮਾਜਿਕ ਵਿਖਰੇਵੇ ਨੂੰ ਸਪੱਸ਼ਟ ਕੀਤਾ ਤੇ ਅਜਿਹਾ ਕਿਉਂ ਕਿਵੇਂ ਹੈ ਬਾਰੇ ਸੋਚਣ ਲਈ ਲੋਕਾਂ ਨੂੰ ਤਰਕਸ਼ੀਲ ਸੋਚ ਅਪਣਾਉਣ ਲਈ ਕਿਹਾ। ਸਮਾਜ ਨੂੰ ਭਰਿਸ਼ਟਾਚਾਰੀ, ਬੇਰੁਜ਼ਗਾਰੀ, ਮਹਿੰਗਾਈ ਤੇ ਅੰਧ ਵਿਸ਼ਵਾਸ ਵਹਿਮ ਭਰਮ ਤੋਂ ਮੁਕਤ ਕਰਵਾ ਕੇ ਵਧੀਆ ਸਿਰਜਨ ਲਈ ਸਾਨੂੰ ਵਿਗਿਆਨਿਕ (ਤਰਕਸ਼ੀਲ) ਸੋਚ ਅਪਣਾਉਣੀ ਚਾਹੀਦੀ ਹੈ। ਛੋਟੀਆਂ ਬੱਚੀਆਂ ਨੇ ਲੋਕ ਪੱਖੀ ਬੋਲੀਆਂ ਨਾਲ ਗਿੱਧਾ ਪੇਸ਼ ਕੀਤਾ। ਜਿਸ ਨੂੰ ਬਹੁਤ ਹੀ ਪਸੰਦ ਕੀਤਾ ਗਿਆ। ਇਹ ਪਿੰਡ ਵਿਚ ਆਪਣੀ ਕਿਸਮ ਦਾ ਘਹਿਲਾ ਅਗਾਂਹ ਵਧੂ ਪ੍ਰੋਗਰਾਮ ਸੀ। ਅੰਤ ਵਿਚ ਸੁਸਾਇਟੀ ਦੇ ਪ੍ਰਧਾਨ ਸਾਥੀ ਜਵਾਹਰ ਸਿੰਗਲਾ ਨੇ ਪ੍ਰੋਗਰਾਮ ਵਿਚ ਸ਼ਾਮਲ ਸਾਰੇ ਲੋਕਾਂ ਦਾ ਧੰਨਵਾਦ ਕੀਤਾ।

ਇਸ ਸਾਰੇ ਪ੍ਰੋਗਰਾਮ ਨੂੰ ਬੜੇ ਯੋਜਨਾ ਵਾਦ ਢੰਗ ਨਾਲ ਸਾਥੀ ਬਹਾਦਰ ਸਿੰਘ ਬੇਨੜ ਨੇ ਚਲਾਇਆ। ਤਿਆਰੀ ਸਬੰਧੀ ਤੇ ਸਟੇਜ ਦੀ ਕਾਰਵਾਈ ਸਾਥੀ ਬਹਾਦਰ ਰਾਮ ਸਿੰਘ ਜਸਵੰਤ ਗਿਰ ਨੇ ਸੰਭਾਲੀ।

| | |
|---|---|
| **ਜਵਾਹਰ ਸਿੰਗਲਾ** | **ਰਾਮ ਸਿੰਘ ਭੰਡਾਰੀ** |
| **ਪ੍ਰਧਾਨ** | **ਸਕੱਤਰ** |
| **ਤਰਕਸ਼ੀਲ ਸੁਸਾਇਟੀ ਪੰਜਾਬ** | **ਤਰਕਸ਼ੀਲ ਸੁਸਾਇਟੀ ਪੰਜਾਬ** |
| **ਧੂਰੀ ਯੂਨਿਟ** | **ਧੂਰੀ ਯੂਨਿਟ** |

# ਪਾਠਕ-ਵਿਚਾਰ ਮੰਚ

ਵੱਖ-ਵੱਖ ਵਿਸ਼ਿਆਂ ਉੱਪਰ ਪਾਠਕਾਂ ਨੂੰ ਆਪਣੇ ਵਿਚਾਰ ਪ੍ਰਗਟ ਕਰਨ ਦਾ ਮੌਕਾ ਦੇਣ ਲਈ ਅਸੀਂ ਇਕ ਕਾਲਮ ਪਾਠਕ ਵਿਚਾਰ ਮੰਚ ਸ਼ੁਰੂ ਕੀਤਾ ਹੋਇਆ ਹੈ। ਇਸ ਕਾਲਮ ਹੇਠ ਤੁਸੀਂ ਸਾਡੇ ਵਲੋਂ ਦਿੱਤੇ ਵਿਸ਼ੇ ਉਪਰ ਵਿਚਾਰ ਲਿਖ ਕੇ ਭੇਜ ਸਕਦੇ ਹੋ। ਇਹਨਾਂ ਵਿਚੋਂ ਚੋਣਵੇਂ ਵਿਚਾਰ ਨੂੰ ਪ੍ਰਕਾਸ਼ਿਤ ਕੀਤਾ ਜਾਵੇਗਾ ਅਤੇ ਪਹਿਲੇ ਦੂਜੇ ਸਥਾਨ ਤੇ ਰਹਿਣ ਵਾਲਿਆਂ ਨੂੰ ਢੁਕਵੇਂ ਇਨਾਮ ਦਿੱਤੇ ਜਾਣਗੇ।

ਅਸੀਂ ਅਕਸਰ ਕਹਿੰਦੇ ਹਾਂ ਕਿ ਸਾਡੀ ਸੋਚ ਵਿਗਿਆਨਕ ਹੋਣੀ ਚਾਹੀਦੀ ਹੈ ਕਿਉਂਕਿ ਵਿਗਿਆਨਕ ਸੋਚ ਰਾਹੀਂ ਹੀ ਅਸੀਂ ਆਪਣੇ ਆਲੇ ਦੁਆਲੇ ਦੇ ਸੰਸਾਰ ਵਿਚ ਜੋ ਕੁਝ ਵਾਪਰਦਾ ਹੈ ਉਸਨੂੰ ਠੀਕ ਤਰ੍ਹਾਂ ਸਮਝ ਸਕਦੇ ਹਾਂ ਅਤੇ ਮਨੁੱਖੀ ਜਿੰਦਗੀ ਨੂੰ ਬਿਹਤਰ ਬਣਾ ਸਕਦੇ ਹਾਂ। ਬਹੁਤ ਸਾਰੇ ਲੋਕ ਆਪਣੀ-ਆਪਣੀ ਸੋਚ ਨੂੰ ਵਿਗਿਆਨਕ ਸਮਝਦੇ ਹਨ। ਪਰ ਅਸਲ ਵਿਚ ਵਿਗਿਆਨਕ ਸੋਚ ਦਾ ਕੀ ਮਤਲਬ ਹੈ? ਪਾਠਕ ਵਿਚਾਰ ਮੰਚ ਤਹਿਤ ਇਸ ਬਾਰੇ ਸਮਝ ਨੂੰ ਸਪਸ਼ਟ ਕਰਨ ਲਈ ਇਸ ਵਾਰ ਦਾ ਵਿਸ਼ਾ ਹੈ।

# ਵਿਗਿਆਨਕ ਸੋਚ ਕੀ ਹੈ ?

ਕੇਵਲ ਵਿਗਿਆਨਕ ਵਿਸ਼ੇ ਪੜ੍ਹ ਲੈਣ ਨਾਲ, ਕੁਝ ਵਿਗਿਆਨਕ ਤੱਥ ਜਾਂ ਫਾਰਮੂਲੇ ਯਾਦ ਕਰ ਲੈਣ ਨਾਲ ਕਿਸੇ ਵਿਅਕਤੀ ਦੀ ਸੋਚ ਵਿਗਿਆਨਕ ਨਹੀਂ ਹੋ ਜਾਂਦੀ ਅਤੇ ਨਾ ਹੀ ਵਿਗਿਆਨਕ ਸੋਚ ਕੇਵਲ ਵਿਗਿਆਨਕ ਵਿਸ਼ਿਆਂ ਦੇ ਖੇਤਰ ਤੀਕ ਸੀਮਿਤ ਹੈ। ਸਗੋਂ ਵਿਗਿਆਨਕ ਸੋਚ ਤਾਂ ਇਕ ਦ੍ਰਿਸ਼ਟੀਕੋਣ ਹੈ ਜੋ ਜਿੰਦਗੀ ਦੇ ਹਰ ਖੇਤਰ ਵਿਚ ਠੀਕ ਪਹੁੰਚ ਅਪਨਾਉਣ ਵਿਚ ਅਗਵਾਈ ਕਰਦੀ ਹੈ। ਤੱਥਾਂ ਵਰਤਾਰਿਆਂ ਜਾਂ ਪ੍ਰਯੋਗਾਂ ਦਾ ਧਿਆਨ ਪੂਰਵਕ ਨਿਰੀਖਣ ਕਰਨਾ ਅਤੇ ਨਿਰੀਖਣਾਂ ਦੇ ਆਧਾਰ ਤੇ ਪਹਿਲਾਂ ਸਥਾਪਿਤ ਧਾਰਨਾਵਾਂ ਦੇ ਅਸਰ ਤੋਂ ਮੁਕਤ ਹੋ ਕੇ ਸਿੱਟੇ ਕੱਢਣੇ, ਕੱਢੇ ਸਿਟਿਆਂ ਨੂੰ ਅਮਲ (Praciice) ਵਿਚ ਫਿਰ ਪਰਖਣਾਂ, ਲੋੜ ਪੈਣ ਤੇ ਸੋਧਣਾ ਤੇ ਫਿਰ ਪਰਖਣਾ, ਵਿਗਿਆਨਕ ਅਮਲ ਦੇ ਕੁਝ ਆਮ ਪੱਖ ਹਨ। ਵਿਗਿਆਨ ਵਿਚ ਕੁਝ ਵੀ ਪਵਿਤਰ ਨਹੀਂ ਅਤੇ ਹਰ ਧਾਰਨਾ ਲਗਾਤਾਰ ਪਰਖ ਅਤੇ ਪੜਚੋਲ ਦੀ ਮਾਰ ਹੇਠ ਆਉਂਦੀ ਰਹਿੰਦੀ ਹੈ। ਇਸੇ ਕਰਕੇ ਹੀ ਵਿਗਿਆਨ ਲਗਾਤਾਰ ਵਿਕਾਸ ਕਰਦਾ ਹੈ। ਤੁਸੀਂ ਵਿਗਿਆਨਕ ਸੋਚ ਦੀ ਵਿਆਖਿਆ ਕਰਦੇ ਹੋ ਅਤੇ ਇਹ ਜਿੰਦਗੀ ਦੇ ਵੱਖ ਵੱਖ ਖੇਤਰਾਂ ਵਿਚ ਕਿਵੇਂ ਅਗਵਾਈ ਕਰਦੀ ਹੈ ਅਤੇ ਇਸਦੇ ਹੋਰ ਪੱਖਾਂ ਬਾਰੇ ਤੁਹਾਡੇ ਵਿਚਾਰਾਂ ਦੀ ਸਾਨੂੰ ਉਡੀਕ ਹੈ।

ਤੁਹਾਡੇ ਵਿਚਾਰ 10 ਅਕਤੂਬਰ ਤੀਕ 'ਸੰਪਾਦਕ ਤਰਕਸ਼ੀਲ, ਪੋਸਟ ਬਕਸ ਨੰ: 34, ਕੋਟਕਪੂਰਾ—151204 ਦੇ ਪਤੇ ਤੇ ਪਹੁੰਚ ਜਾਣੇ ਚਾਹੀਦੇ ਹਨ।

(ਸਫਾ 2 ਦੀ ਬਾਕੀ)

ਲਾਟਰੀਆਂ ਚਲਾਈਆਂ ਗਈਆਂ ਹਨ। ਆਪਣੀ ਇਸ ਲੁੱਟ ਤੇ ਪਰਦਾ ਪਾਉਣ ਲਈ ਅਤੇ ਲੋਕਾਂ ਤੇ ਪ੍ਰਭਾਵ ਪਾਉਣ ਲਈ ਇਹਨਾਂ ਲਾਟਰੀਆਂ ਨੂੰ ਧਰਮ ਜਾਂ ਦੇਵੀ ਦੇਵਤਿਆਂ ਨਾਲ ਜੋੜਿਆ ਗਿਆ ਹੈ। ਤਰਕਸ਼ੀਲ ਸੋਸਾਇਟੀ ਪੰਜਾਬ ਵਲੋਂ ਲੋਕਾਂ ਨੂੰ ਲੁੱਟਣ ਵਾਲੇ ਅਤੇ ਉਹਨਾਂ ਦੀ ਸੋਚ ਨੂੰ ਵਿਗਾੜਣ ਵਾਲੇ ਸਭ ਧੰਦਿਆਂ ਦਾ ਵਿਰੋਧ ਕੀਤਾ ਜਾਂਦਾ ਹੈ ਚਾਰੇ ਇਸ ਵਿਚ ਉਸਨੂੰ ਕਿੰਨੀਆਂ ਹੀ ਮੁਸ਼ਕਲਾਂ ਸਾਹਮਣਾ ਕਿਉਂ ਨਾ ਕਰਨਾ ਪਵੇ। ਤਰਕਸ਼ੀਲ ਸੋਸਾਇਟੀ ਆਮ ਲੋਕਾਂ ਨੂੰ ਵੀ ਇਸ ਫਰੇਬੀ ਧੰਦੇ ਦੇ ਚੁੰਗਲ ਵਿਚੋਂ ਨਿਕਲਣ ਦੀ ਅਪੀਲ ਕਰਦੀ ਹੈ।

---

**If Undelivered, Please Return**

TARKSHIL

Post Box No. 34

KOT KAPURA-151204

**PRINTED MASTR**

To

..................................................

..................................................

..................................................